# ਵਤਨ

17

ਵਤਨ
ਜੁਲਾਈ/ਅਗਸਤ/ਸਤੰਬਰ, 1993
July/Aug./Sept., 1993



ਪੰਜਾਬੀ ਬੋਲੀ, ਸਾਹਿਤ ਅਤੇ ਸਭਿਆਚਾਰ ਦਾ ਤ੍ਰੈਮਾਸਕ

ਕੀਮਤ ਤਿੰਨ ਡਾਲਰ Price $3.00

# ਸੰਪਾਦਕੀ

## ਲਿੰਗ ਚੋਣ ਦੇ ਮਸਲੇ ਬਾਰੇ

ਮਾਂ ਦੇ ਗਰਭ ਵਿਚ ਮੁੰਡਾ ਹੈ ਜਾਂ ਕੁੜੀ ਦੱਸ ਸਕਣ ਵਾਲੀ ਤਕਨਾਲੋਜੀ ਦੀ ਦੁਰਵਰਤੋਂ ਸਾਡੀ ਕਮਿਊਨਟੀ ਵਿਚ ਕਈ ਸਾਲਾਂ ਤੋਂ ਚੱਲੀ ਆ ਰਹੀ ਹੈ। ਇਸ ਸਿਲਸਿਲੇ ਵਿਚ ਹੁੰਦਾ ਇਸ ਤਰ੍ਹਾਂ ਹੈ ਕਿ ਮੁੰਡਾ ਚਾਹੁਣ ਵਾਲੇ ਪਰਿਵਾਰਾਂ ਵਿਚ ਜਦੋਂ ਕੋਈ ਮਾਂ ਗਰਭਵਤੀ ਹੁੰਦੀ ਹੈ ਤਾਂ 10-12 ਹਫਤਿਆਂ ਦੇ ਗਰਭ ਤੋਂ ਪਹਿਲਾਂ ਪਹਿਲਾਂ ਇਹ ਜਾਨਣ ਲਈ ਟੈਸਟ ਕਰਵਾਏ ਜਾਂਦੇ ਹਨ ਕਿ ਮਾਂ ਦੀ ਕੁੱਖ ਵਿਚਲਾ ਬੱਚਾ ਮੁੰਡਾ ਹੈ ਜਾਂ ਕੁੜੀ। ਜੇ ਕੁੱਖ ਵਿਚਲਾ ਬੱਚਾ ਮੁੰਡਾ ਹੋਵੇ ਤਾਂ ਗਰਭ ਰੱਖ ਲਿਆ ਜਾਂਦਾ ਹੈ ਪਰ ਜੇ ਕੁੜੀ ਹੋਵੇ ਤਾਂ ਗਰਭਪਾਤ ਕਰਵਾ ਦਿੱਤਾ ਜਾਂਦਾ ਹੈ। ਜੇ ਇਸ ਵਰਤਾਰੇ ਤੋਂ ਬਹੁਤ ਹੀ ਸਿੱਧਾ ਅਤੇ ਸਪਸ਼ਟ ਨਤੀਜਾ ਕੱਢਣਾ ਹੋਵੇ ਤਾਂ ਉਹ ਇਹ ਹੈ ਕਿ ਸਾਡਾ ਸਮਾਜ ਔਰਤ ਨੂੰ ਏਨਾਂ ਨੀਵਾਂ ਅਤੇ ਮਾੜਾ ਸਮਝਦਾ ਹੈ ਕਿ ਉਹ ਉਸਤੋਂ ਪੈਦਾ ਹੋਣ ਦਾ ਹੱਕ ਹੀ ਖੋਹ ਰਿਹਾ ਹੈ।

ਸਮੇਂ ਸਮੇਂ ਸਾਡੀ ਕਮਿਊਨਟੀ ਵਿਚ ਇਸ ਵਰਤਾਰੇ ਦੇ ਵਿਰੋਧ ਵਿਚ ਆਵਾਜ਼ ਉਠਾਈ ਜਾਂਦੀ ਰਹੀ ਹੈ। ਬਹੁਤੀ ਵਾਰੀ ਇਹ ਆਵਾਜ਼ ਔਰਤ ਜਥੇਬੰਦੀਆਂ ਨੇ ਹੀ ਉਠਾਈ ਹੈ। ਇਸ ਆਵਾਜ਼ ਦੀ ਸੁਰ ਉਹਨਾਂ ਜਥੇਬੰਦੀਆਂ ਦੀ ਆਪਣੀ ਸ਼ਕਤੀ, ਯੋਗਤਾ ਅਤੇ ਸਮਰੱਥਾ ਅਨੁਸਾਰ ਉੱਚੀ ਜਾਂ ਨੀਵੀਂ ਹੁੰਦੀ ਰਹੀ ਹੈ, ਪਰ ਉਹਨਾਂ ਵਲੋਂ ਆਵਾਜ਼ ਉਠਾਉਣ ਕਰਕੇ ਇਹ ਮਸਲਾ ਕਮਿਊਨਟੀ ਵਿਚ ਵਿਚਾਰ-ਵਟਾਂਦਰੇ ਦਾ ਵਿਸ਼ਾ ਬਣਦਾ ਰਿਹਾ ਹੈ। ਇਸ ਲਈ ਔਰਤ ਜਥੇਬੰਦੀਆਂ ਦੇ ਇਹਨਾਂ ਉੱਦਮਾਂ ਦੀ ਸ਼ਲਾਘਾ ਅਤੇ ਹਮਾਇਤ ਕਰਨੀ ਬਣਦੀ ਹੈ। ਹੁਣ ਫੇਰ ਔਰਤ ਜਥੇਬੰਦੀਆਂ ਵਲੋਂ ਇਸ ਮਸਲੇ ਵਿਰੁੱਧ ਅਵਾਜ਼ ਉਠਾਉਣ ਕਾਰਨ ਇਹ ਮਸਲਾ ਕਮਿਊਨਟੀ ਸਾਹਮਣੇ ਆਇਆ ਹੈ। ਇਸ ਲਈ ਜ਼ਰੂਰੀ ਹੈ ਕਿ ਅਸੀਂ ਇਸ ਬਾਰੇ ਸਹੀ ਢੰਗ ਨਾਲ ਵਿਚਾਰ ਵਟਾਂਦਰਾ ਕਰੀਏ, ਇਸ ਨੂੰ ਸਹੀ ਢੰਗ ਨਾਲ ਸਮਝਕੇ ਇਸ ਬਾਰੇ ਸਹੀ ਸਟੈਂਡ ਲਈਏ।

ਸੱਭ ਤੋਂ ਪਹਿਲੀ ਗੱਲ ਜੋ ਸਮਝਣ ਵਾਲੀ ਹੈ ਉਹ ਇਹ ਹੈ ਕਿ ਮੁੰਡਾ ਜਾਂ ਕੁੜੀ ਦੱਸ ਸਕਣ ਵਾਲੀ ਤਕਨਾਲੋਜੀ ਦੀ ਦੁਰਵਰਤੋਂ ਕਰਕੇ ਜੰਮਣ ਵਾਲੀ ਕੁੜੀ ਦਾ ਕਤਲ ਮਾਂ ਦੀ ਕੁੱਖ ਵਿਚ ਹੀ ਕਿਉਂ ਕਰ ਦਿੱਤਾ ਜਾਂਦਾ ਹੈ? ਅਜਿਹਾ ਹੋਣ ਦਾ ਸਿਰਫ ਇਕ ਅਤੇ ਇਕ ਹੀ ਕਾਰਨ ਹੈ। ਉਹ ਹੈ ਸਾਡੇ ਸਮਾਜ ਵਿਚ ਸਦੀਆਂ ਤੋਂ ਚੱਲਿਆ ਆ ਰਿਹਾ ਔਰਤ ਦਾ ਨਾਬਰਾਬਰੀ ਵਾਲਾ ਸਥਾਨ। ਜਿਸ ਸਮਾਜ ਵਿਚ 50 ਵਰ੍ਹੇ ਪਹਿਲਾਂ ਤੱਕ ਜੰਮਦੀ ਕੁੜੀ ਨੂੰ ਗੱਲ ਵਿਚ ਅਗੂੰਠਾ ਦੇ ਕੇ ਜਾਂ ਮੁਹਰਾ ਦੇ ਕੇ ਮਾਰ ਦਿੱਤਾ ਜਾਂਦਾ ਰਿਹਾ ਹੋਵੇ; ਜਾਂ ਚਾਟੀ ਵਿਚ ਪਾ ਕੰਧ ਵਿਚ ਚਿਣ ਦਿੱਤਾ ਜਾਂਦਾ ਰਿਹਾ ਹੋਵੇ; ਜਾਂ ਜਿੱਥੇ ਅੱਜ ਵੀ ਮੁੰਡਾ ਜੰਮਣ ਤੇ ਭੰਗੜੇ ਪੈਂਦੇ ਹੋਣ ਅਤੇ ਕੁੜੀ ਜੰਮਣ ਤੇ ਘਰ ਵਿਚ ਮਾਤਮ ਛਾ ਜਾਂਦਾ ਹੋਵੇ; ਜਿੱਥੇ ਕੁੜੀਆਂ ਦੀ ਮਾਂ ਅਤੇ ਪੁੱਤ ਦੀ ਮਾਂ ਨਾ ਬਣ ਸਕਣ ਵਾਲੀ ਔਰਤ ਨੂੰ ਤ੍ਰਿਸਕਾਰਿਆ ਜਾਂਦਾ ਹੋਵੇ; ਉਸ ਸਮਾਜ ਵਿਚ ਅਜਿਹੀ ਤਕਨਾਲੋਜੀ ਦੀ ਵਰਤੋਂ ਇਸ ਤਰ੍ਹਾਂ ਹੀ ਹੋ ਸਕਦੀ ਹੈ। ਇਸ ਲਈ ਜ਼ਰੂਰੀ ਹੈ ਕਿ ਜਦੋਂ ਅੱਜ ਅਸੀਂ ਇਸ ਤਕਨਾਲੋਜੀ ਬਾਰੇ ਗੱਲ ਕਰੀਏ ਤਾਂ ਅਸੀਂ ਆਪਣੇ ਸਮਾਜ ਦਾ ਸਦੀਆਂ ਤੋਂ ਚੱਲਿਆ ਆ ਰਿਹਾ ਇਹ ਇਤਿਹਾਸ ਜ਼ਰੂਰ ਯਾਦ ਰੱਖੀਏ ਨਹੀਂ ਤਾਂ ਅਸੀਂ ਇਸ ਮਸਲੇ ਨੂੰ ਸਹੀ ਅਰਥਾਂ ਵਿਚ ਨਹੀਂ ਸਮਝ ਸਕਾਂਗੇ।

ਅਗਲੀ ਗੱਲ ਜੋ ਇਸ ਸੰਬੰਧ ਵਿਚ ਕਹੀ ਜਾ ਰਹੀ ਹੈ ਉਹ ਇਹ ਹੈ ਕਿ ਜਿਹੜੀਆਂ ਔਰਤਾਂ ਮੁੰਡਾ ਜਾਂ ਕੁੜੀ ਦਾ ਟੈਸਟ ਕਰਵਾਉਣ ਤੋਂ ਬਾਅਦ ਕੁੜੀਆਂ ਦਾ ਗਰਭਪਾਤ ਕਰਵਾਉਂਦੀਆਂ ਹਨ ਉਹ ਆਪਣੀ ਮਰਜ਼ੀ ਨਾਲ ਇਹ ਸੱਭ ਕੁੱਝ ਕਰਦੀਆਂ ਹਨ ਇਸ ਲਈ ਇਸ ਵਰਤਾਰੇ ਦਾ ਵਿਰੋਧ ਕਰਨ ਵਾਲਿਆਂ ਨੂੰ ਹੱਕ ਨਹੀਂ ਕਿ ਉਹ ਕਿਸੇ ਦੇ ਘਰੇਲੂ ਮਾਮਲਿਆਂ ਵਿਚ ਦਖਲ ਦੇਣ। ਜੇ ਆਪਣੇ ਸਮਾਜ ਦੇ ਇਤਿਹਾਸ ਨੂੰ ਧਿਆਨ 'ਚ ਰੱਖ ਕੇ ਦੇਖੀਏ ਤਾਂ ਇਹ ਗੱਲ ਬਿਲਕੁਲ ਸਾਫ ਹੋ ਜਾਂਦੀ ਹੈ ਕਿ ਕੁੜੀ ਦਾ ਗਰਭਪਾਤ ਕਰਾਉਣ ਵਾਲੀ ਮਾਂ ਇਹ ਗਰਭਪਾਤ ਆਪਣੀ ਮਰਜ਼ੀ ਨਾਲ ਨਹੀਂ ਕਰਾਉਂਦੀ ਸਗੋਂ ਸਮਾਜ ਦੇ ਦਬਾਅ ਹੇਠ ਕਰਾਉਂਦੀ ਹੈ।

ਇਕ ਹੋਰ ਦਲੀਲ ਜੋ ਇਸ ਤਕਨਾਲੋਜੀ ਦੀ ਦੁਰਵਰਤੋਂ ਦੇ ਹੱਕ ਵਿਚ ਦਿੱਤੀ ਜਾਂਦੀ ਹੈ, ਉਹ ਇਹ ਹੈ ਕਿ ਜੇ ਇਕ ਪਰਿਵਾਰ ਵਿਚ ਅਗਲੀ ਕੁੜੀ ਜੰਮਣ ਨਾਲ ਕਲੇਸ਼ ਪੈਦਾ ਹੋਵੇ ਤਾਂ ਜੇ ਉਸ ਕਲੇਸ਼ ਤੋਂ ਬਚਣ ਲਈ ਇਕ ਔਰਤ, ਇਹ ਪਤਾ ਲੱਗਣ ਤੇ ਕਿ ਉਸਦੇ ਗਰਭ ਵਿਚ ਕੁੜੀ ਹੈ, ਗਰਭਪਾਤ ਕਰਵਾ ਦੇਵੇ ਤਾਂ ਕੀ ਮਾੜਾ ਹੈ? ਉਹ ਔਰਤ ਆਪਣੇ ਪਰਿਵਾਰ ਵਿਚ ਖੁਸ਼ੀ ਰੱਖਣ ਲਈ ਇਹ ਕਦਮ ਉਠਾਉਂਦੀ ਹੈ ਇਸ ਲਈ ਕੋਈ ਮਾੜਾ ਨਹੀਂ ਕਰਦੀ। ਸੱਭ ਤੋਂ ਪਹਿਲਾਂ ਤਾਂ ਇਥੇ ਇਹ ਗੱਲ ਸਾਫ ਕਰ ਦੇਣੀ ਜ਼ਰੂਰੀ ਹੈ ਕਿ ਪਰਿਵਾਰ ਦੀ ਖੁਸ਼ੀ ਦੇ ਨਾਂ ਤੇ ਇਕ ਅਣਜੰਮੀ ਬੱਚੀ ਦਾ ਕਤਲ ਕਰ ਦੇਣਾ ਕਿਸੇ ਤਰ੍ਹਾਂ ਵੀ ਯੋਗ ਨਹੀਂ ਠਹਿਰਾਇਆ ਜਾ ਸਕਦਾ। ਦੂਜੀ ਦੇਖਣ ਵਾਲੀ ਗੱਲ ਇਹ ਹੈ ਕਿ ਉਹ ਕਿਹੜੀਆਂ ਹਾਲਤਾਂ ਹਨ ਜੋ ਇਕ ਔਰਤ ਨੂੰ ਆਪਣੇ ਪਰਿਵਾਰ ਦੀ ਖੁਸ਼ੀ ਲਈ ਆਪਣੇ ਗਰਭ ਵਿਚਲੀ ਬੱਚੀ ਦਾ ਕਤਲ ਕਰਨ ਲਈ ਮਜ਼ਬੂਰ ਕਰਦੀਆਂ ਹਨ। ਇਕ ਗੱਲ ਤਾਂ ਇਹ ਸਾਹਮਣੇ ਆਉਂਦੀ ਹੈ ਕਿ ਔਰਤ ਆਪਣੇ ਪਰਿਵਾਰ ਦੀ ਖੁਸ਼ੀ ਲਈ ਨਹੀਂ ਸਗੋਂ ਉਸ ਪਰਿਵਾਰ ਵਿਚ ਆਪ ਰਹਿਣ ਦੀ ਮਜ਼ਬੂਰੀ ਲਈ ਅਜਿਹਾ ਕਰਦੀ ਹੈ। ਇਸ ਤੋਂ ਸਹਿਜੇ ਹੀ ਇਹ ਨਤੀਜਾ ਨਿਕਲਦਾ ਹੈ ਕਿ ਉਹ ਔਰਤ ਇਹ ਕਦਮ ਆਪ ਨਹੀਂ ਚੁੱਕਦੀ ਸਗੋਂ ਸਮਾਜ ਦੇ ਦਬਾਅ ਹੇਠ ਚੁੱਕਦੀ ਹੈ ਜੋ ਉਸ ਉੱਪਰ ਪਰਿਵਾਰ ਦੇ ਮੈਂਬਰਾਂ ਤੋਂ ਪੈਂਦਾ ਹੈ। ਇਸ ਸਚਾਈ ਨੂੰ ਧਿਆਨ ਵਿਚ ਰੱਖਦਿਆਂ ਇਹ ਮੰਨਣਾ ਪਵੇਗਾ ਕਿ ਉਹ ਲੋਕ ਜੋ ਔਰਤ ਵਲੋਂ ਲਿੰਗ ਚੋਣ ਲਈ ਅਣਜੰਮੀ ਬੱਚੀ ਦੇ ਗਰਭਪਾਤ ਕਰਵਾਉਣ ਨੂੰ ਠੀਕ ਕਹਿੰਦੇ ਹਨ ਉਹ ਸਮਾਜ ਦੇ ਉਸ ਵਰਤਾਰੇ ਦੀ ਹਮਾਇਤ ਕਰਦੇ ਹਨ ਜੋ ਸਮਾਜ ਦੇ ਅੱਧੇ ਇਨਸਾਨਾਂ (ਔਰਤਾਂ) ਨੂੰ ਜੰਮਦਿਆਂ ਹੀ, ਤੇ ਹੁਣ ਨਵੀਂ ਤਕਨਾਲੋਜੀ ਦੀ ਮਦਦ ਨਾਲ ਜੰਮਣ ਤੋਂ ਪਹਿਲਾਂ ਹੀ, ਮਾਰ ਦਿੱਤੇ ਜਾਣ ਦਾ ਪੱਖ ਲੈਂਦੇ ਹਨ। ਇਹਨਾਂ ਲੋਕਾਂ ਦੇ ਇਸ ਰਵੱਈਏ ਦੀ ਸਖਤ ਤੋਂ ਸਖਤ ਅਲੋਚਨਾ ਕੀਤੀ ਜਾਣੀ ਚਾਹੀਦੀ ਹੈ ਤੇ ਇਸ ਰਵੱਈਏ ਦਾ ਵੱਧ ਤੋਂ ਵੱਧ ਵਿਰੋਧ ਕੀਤਾ ਜਾਣਾ ਚਾਹੀਦਾ ਹੈ ਜੋ ਅੱਜ ਔਰਤਾਂ ਦੀਆਂ ਜਥੇਬੰਦੀਆਂ ਕਰ ਰਹੀਆਂ ਹਨ।

ਇਸ ਮਸਲੇ ਦਾ ਵਿਰੋਧ ਕਰਨ ਵਾਲੀਆਂ ਜਥੇਬੰਦੀਆਂ ਵਲੋਂ ਉਸ ਮੀਡੀਏ ਦਾ ਵੀ ਵਿਰੋਧ ਕੀਤਾ ਜਾ ਰਿਹਾ ਹੈ ਜੋ ਆਪਣੇ ਮਾਇਕ ਹਿੱਤਾਂ ਲਈ ਇਸ ਤਕਨਾਲੋਜੀ ਦੀ ਦੁਰਵਰਤੋਂ ਕਰਨ ਵਾਲੇ ਡਾਕਟਰ ਦੇ ਇਸ਼ਤਿਹਾਰ ਦਿੰਦੇ ਹਨ। ਉਹਨਾਂ ਦੀ ਦਲੀਲ ਹੈ ਕਿ ਉਹ ਮੀਡੀਆ, ਜੋ ਇਹ ਇਸ਼ਤਿਹਾਰ ਦਿੰਦਾ ਹੈ, ਕਮਿਊਨਟੀ ਵਿਚ ਇਸ ਤਕਨਾਲੋਜੀ ਦੀ ਦੁਰਵਰਤੋਂ ਫੈਲਾਉਣ ਵਿਚ ਮਦਦ ਕਰ ਰਿਹਾ ਹੈ। ਅਸੀਂ ਉਹਨਾਂ ਦੀ ਇਸ ਦਲੀਲ ਨਾਲ ਸਹਿਮਤ ਹਾਂ ਕਿਉਂਕਿ ਮੀਡੀਏ ਤੇ ਕੀਤੀਆਂ ਕਿੰਨੀਆਂ ਹੀ ਖੋਜਾਂ ਇਹ ਦੱਸਦੀਆਂ ਹਨ ਕਿ ਇਸ਼ਤਿਹਾਰਬਾਜ਼ੀ ਲੋਕਾਂ ਵਿਚ ਉਸ ਵਸਤ ਦੀ ਮੰਗ ਪੈਦਾ ਕਰਦੀ ਹੈ ਜਿਸ ਬਾਰੇ ਉਹ ਇਸ਼ਤਿਹਾਰ ਹੁੰਦੇ ਹਨ। ਇਸ ਲਈ ਭਾਰਤੀ ਮੀਡੀਏ ਵਿਚ ਇਸ ਤਕਨਾਲੋਜੀ ਦੀ ਦੁਰਵਰਤੋਂ ਦੀ ਇਸ਼ਤਿਹਾਰਬਾਜ਼ੀ ਬੰਦ ਹੋਣੀ ਚਾਹੀਦੀ ਹੈ।

ਔਰਤ ਜਥੇਬੰਦੀਆਂ ਵਲੋਂ ਮੀਡੀਏ ਵਿਚ ਇਸ਼ਤਿਹਾਰਬਾਜ਼ੀ ਦਾ ਵਿਰੋਧ ਕਰਨ ਦੇ ਜੁਆਬ ਵਿਚ ਮੀਡੀਏ ਵਾਲਿਆਂ ਵਲੋਂ ਇਹ ਕਿਹਾ ਜਾ ਰਿਹਾ ਹੈ ਕਿ ਔਰਤ-ਜਥੇਬੰਦੀਆਂ ਨੂੰ ਅਜਿਹੀ ਮੰਗ ਕਰਨ ਦੀ ਥਾਂ ਸਮਾਜ ਨੂੰ ਸਿਖਿਅਕ ਕਰਨ ਦੀ ਲੋੜ ਹੈ। ਸਾਡੇ ਖਿਆਲ ਵਿਚ ਜਦੋਂ ਔਰਤ ਜਥੇਬੰਦੀਆਂ ਅਜਿਹੀ ਮੰਗ ਕਰਕੇ ਸਾਡੇ ਸਮਾਜ ਵਿਚ ਇਸ ਤਕਨਾਲੋਜੀ ਦੀ ਦੁਰਵਰਤੋਂ ਅਤੇ ਇਸ਼ਤਿਹਾਰਬਾਜ਼ੀ ਬਾਰੇ ਸਵਾਲ ਉਠਾਉਂਦੀਆਂ ਹਨ ਤਾਂ ਉਹ ਕਮਿਊਨਟੀ ਦੇ ਲੋਕਾਂ ਅਤੇ ਮੀਡੀਏ ਨੂੰ ਸਿਖਿਅਤ ਹੀ ਤਾਂ ਕਰ ਰਹੀਆਂ ਹਨ। ਇਸ ਕਰਕੇ ਉਹਨਾਂ ਦੇ ਇਸ ਉੱਦਮ ਦੀ ਹਮਾਇਤ ਕਰਨੀ ਚਾਹੀਦੀ ਹੈ ਤੇ ਅਸੀਂ ਉਹਨਾਂ ਦੇ ਇਸ ਉੱਦਮ ਦੀ ਹਮਾਇਤ ਕਰਦੇ ਹਾਂ ।

ਜਿਵੇਂ ਅਸੀਂ ਪਹਿਲਾਂ ਕਿਹਾ ਹੈ ਕਿ ਹੁਣ ਤੱਕ ਇਸ ਤਕਨਾਲੋਜੀ ਦਾ

ਨੰ: 17 ਸਾਲ ਪੰਜਵਾਂ– ਅੰਕ ਪਹਿਲਾ
ਗਰਮੀਆਂ, 1993
ਜੁਲਾਈ/ਅਗਸਤ/ਸਤੰਬਰ

# ਵਤਨ

S.N.17 Vol.5, No.1
Summer, 1993
July/Aug./Sept.
WATAN
P.O.Box 67681 Stn.'O'
Vancouver, B. C.
Canada, V5W 3V2

2nd Class Reg. No. 8753

ਸੰਪਾਦਕ:
ਸਾਧੂ ਬਿਨਿੰਗ 437–9014
ਸੁਖਵੰਤ ਹੁੰਦਲ 581–3211

ਮੈਨੇਜਰ:
ਅਮਨਪਾਲ ਸਾਰਾ 435–1236
ਟਾਈਪ–ਸੈੱਟਰ
ਅੰਜੂ ਹੁੰਦਲ 581–3211

**Editors:**
Sadhu Binning 437-9014
Sukhwant Hundal 581-3211

**Manager:**
Amanpal Sara 435-1236
**Type-setter**
Anju Hundal 581-3211

**WATAN**
**P.O.Box 67681 Stn.'O'**
**Vancouver, B. C.**
**Canada, V5W 3V2**



Price: $3.00
**Annual Subscription:**
Canada
Individual: $12.00;Institutions: $18.00
USA: $15.00
Other Countries: $18.00


| ਇਸ ਅੰਕ ਵਿਚ | ਲੇਖਕ | ਸਫ਼ਾ |
|---|---|---|
| ਸੰਪਾਦਕੀ | | 2 |
| ਕਵਿਤਾ | ਬਲਦੇਵ ਬਾਵਾ | 5 |
| | ਰਵਿੰਦਰ ਸਹਿਰਾਅ | 6 |
| | ਹਰਜੀਤ ਦੌਧਰੀਆ | 6 |
| | ਬਲਤੇਜ ਪੰਨੂ | 7 |
| | ਬਲਵੀਰ ਪਰਵਾਨਾ | 7 |
| | ਸੁਰਜੀਤ ਜੱਜ | 8 |
| | ਨਦੀਮ | 8 |
| | ਕੁਲਵਿੰਦਰ ਖਹਿਰਾ | 9 |
| ਕਹਾਣੀ | ਅਮਨਪਾਲ ਸਾਰਾ | 11 |
| ਲੇਖ | ਮੰਗਤ ਰਾਏ ਭਾਰਦਵਾਜ | 15 |
| | ਜੁਗਿੰਦਰ ਸ਼ਮਸ਼ੇਰ | 31 |
| ਵਿਚਾਰ ਵਟਾਂਦਰਾ | | 34 |
| ਸਥਾਈ ਕਾਲਮ | ਦੇਸ ਤੋਂ ਚਿੱਠੀ | 19 |
| | ਪੁਸਤਕ ਪਰਿਚੈ | 21 |
| | ਪਰਦਾ ਜੋ ਉੱਠ ਗਿਆ | 22 |
| | ਤੇ ਤੁਸੀ ਲਿਖਿਆ | 39 |
| | ਸਰਗਰਮੀਆਂ | 41 |
| ਵਿਅੰਗ | ਸਤਵੰਤ ਦੀਪਕ | 25 |




**ਇਸ ਅੰਕ ਦੀ ਤਿਆਰੀ ਲਈ ਮਾਨਤਾ (ਕਰੈਡਿਟ) ਤੇ ਸਹਿਯੋਗ:**
ਟਾਈਪਿੰਗ: ਅੰਜੂ ਹੁੰਦਲ, ਸਾਧੂ ਤੇ ਸੁਖਵੰਤ ਹੁੰਦਲ।
ਡੀਜ਼ਾਈਨ ਅਤੇ ਲੇ ਆਊਟ: ਸਾਧੂ, ਸੁਖਵੰਤ ਹੁੰਦਲ
ਤਸਵੀਰਾਂ: ਸਾਧੂ ਤੇ ਗੁਰਦੀਪ।

ਬਹੁਤਾ ਵਿਰੋਧ ਔਰਤਾਂ ਵੱਲੋਂ ਹੀ ਕੀਤਾ ਗਿਆ ਹੈ। ਮਰਦਾਂ ਦੀ ਇਸ ਮਸਲੇ ਵਿਚ ਘੱਟ ਸ਼ਮੂਲੀਅਤ ਹੋਣ ਤੋਂ ਨਤੀਜਾ ਕੱਢਿਆ ਜਾ ਰਿਹਾ ਹੈ ਕਿ ਇਹ ਮਸਲਾ ਸਿਰਫ ਔਰਤਾਂ ਦਾ ਹੀ ਹੈ ਤੇ ਇਸ ਨਜ਼ਰੀਏ ਨੂੰ ਕੁਝ ਅਖਬਾਰਾਂ ਵਾਲੇ ਵੀ ਵਧਾ ਚੜ੍ਹਾ ਕੇ ਪੇਸ਼ ਕਰ ਰਹੇ ਹਨ। ਅਜਿਹਾ ਕਰਕੇ ਉਹ ਆਪਣੀ ਵਲੋਂ ਇਸ ਮਸਲੇ ਦੀ ਗੰਭੀਰਤਾ ਨੂੰ ਘਟਾਉਣ ਦੀ ਕੋਸ਼ਿਸ਼ ਕਰਦੇ ਹਨ ਤੇ ਇਸਨੂੰ "ਐਵੇਂ ਬੁੜੀਆਂ ਦੀਆਂ ਗੱਲਾਂ" ਵਾਲੇ ਪੱਧਰ ਤੇ ਪੇਸ਼ ਕਰਦੇ ਹਨ। ਇਹ ਸੱਭ ਕੁੱਝ ਕਰਨ ਪਿੱਛੇ ਉਹਨਾਂ ਦੇ ਆਪਣੇ ਆਰਥਿਕ ਹਿੱਤ ਛੁਪੇ ਹੋਏ ਹਨ। ਵਿਚਾਰਨ ਵਾਲੀ ਗੱਲ ਇਹ ਹੈ ਕਿ ਕੀ ਇਹ ਮਸਲਾ ਸਿਰਫ ਔਰਤਾਂ ਦਾ ਹੀ ਹੈ? ਸਾਡਾ ਖਿਆਲ ਹੈ ਨਹੀ। ਇਸ ਤਕਨਾਲੋਜੀ ਦੀ ਦੁਰਵਰਤੋਂ ਨਾਲ ਜੋ ਅਸਰ ਪੈਣੇ ਹਨ ਉਹ ਸਾਰੇ ਸਮਾਜ 'ਤੇ ਪੈਣੇ ਹਨ ਜਿਸਦਾ ਹਿੱਸਾ ਮਰਦ ਵੀ ਹਨ। ਇਸ ਲਈ ਇਹ ਮਸਲਾ ਮਰਦਾਂ ਦਾ ਵੀ ਉਨਾਂ ਹੀ ਹੈ ਜਿੰਨਾਂ ਔਰਤਾਂ ਦਾ। ਇਸ ਬਾਰੇ ਕੁੱਝ ਕਰਨ ਦਾ ਫਰਜ ਮਰਦਾਂ ਦਾ ਵੀ ਉਨਾਂ ਹੀ ਬਣਦਾ ਹੈ ਜਿੰਨਾ ਔਰਤਾਂ ਦਾ।

ਇਹਨਾਂ ਸਾਰੀਆਂ ਗੱਲਾਂ ਨੂੰ ਧਿਆਨ ਵਿਚ ਰੱਖਦੇ ਹੋਏ ਅਸੀ ਵਤਨ ਵਲੋਂ ਇਸ ਤਕਨਾਲੋਜੀ ਦੀ ਦੁਰਵਰਤੋਂ ਦਾ ਵਿਰੋਧ ਕਰਦੇ ਹਾਂ। ਇਸਦੇ ਨਾਲ ਹੀ ਅਸੀ ਕਮਿਊਨਟੀ ਦੇ ਉਸ ਮੀਡੀਏ ਦੀ ਵੀ ਨਿਖੇਧੀ ਕਰਦੇ ਹਾਂ ਜੋ ਆਪਣੇ ਆਰਥਿਕ ਹਿਤਾਂ ਲਈ ਇਸ ਤਕਨਾਲੋਜੀ ਦੀ ਇਸ਼ਤਿਹਾਰਬਾਜ਼ੀ ਕਰਦੇ ਹਨ ਕਿਉਂਕਿ ਸਾਡੇ ਵਿਚਾਰ ਵਿਚ ਚੰਗੇ ਤੇ ਜ਼ਿੰਮੇਵਾਰ ਮੀਡੀਏ ਦਾ ਕੰਮ ਸਿਰਫ਼ ਪੈਸਾ ਕਮਾਉਣਾ ਹੀ ਨਹੀ ਹੁੰਦਾ ਸਗੋਂ ਸਮਾਜ ਨੂੰ ਵਧੀਆ ਤੇ ਸਾਰੇ ਲੋਕਾਂ ਲਈ ਬਰਾਬਰਤਾ ਨਾਲ ਰਹਿਣ ਯੋਗ ਬਣਾਉਣਾ ਵੀ ਹੁੰਦਾ ਹੈ। ਅਸੀਂ ਆਸ ਕਰਦੇ ਹਾਂ ਕਿ ਸਾਡੇ ਪਾਠਕ ਅਤੇ ਕਮਿਊਨਿਟੀ ਦੇ ਸੁਹਿਰਦ ਲੋਕ ਇਸ ਮਸਲੇ ਬਾਰੇ ਸਹੀ ਸੋਧ ਅਪਨਾਉਣਗੇ ਅਤੇ ਜੋ ਇਸ ਤਕਨਾਲੋਜੀ ਦੀ ਦੁਰਵਰਤੋਂ ਕਰਕੇ ਅਤੇ ਇਸਦੀ ਇਸ਼ਤਿਹਾਰਬਾਜੀ ਕਰਕੇ ਸਾਡੀ ਕਮਿਊਨਿਟੀ ਦੀ ਬਦਨਾਮੀ ਹੋ ਰਹੀ ਹੈ ਉਸ ਨੂੰ ਠੱਲ ਪਾਉਣ ਵਿਚ ਆਪਣਾ ਯੋਗਦਾਨ ਪਾਉਣਗੇ।

************

ਕੁਝ ਮਹੀਨੇ ਪਹਿਲਾਂ ਵੈਨਕੂਵਰ ਦੀ ਸਿਟੀ ਕੌਂਸਲ ਨੇ ਪੰਜਾਬੀ ਮਾਰਕਿਟ ਨੂੰ ਸਰਕਾਰੀ ਤੌਰ ਤੇ ਮਾਨਤਾ ਦਿੱਤੀ ਹੈ। ਨਤੀਜੇ ਵੱਜੋਂ 27 ਜੂਨ, 1993 ਨੂੰ ਪੰਜਾਬੀ ਮਾਰਕਿਟ ਵਿਚ ਗਲੀਆਂ ਦੇ ਨਾਂਵਾਂ ਵਾਲੇ ਬੋਰਡਾਂ ਉਪਰ ਅੰਗਰੇਜ਼ੀ ਦੇ ਨਾਲ ਨਾਲ ਪੰਜਾਬੀ ਵੀ ਲਿਖੀ ਗਈ ਹੈ। ਕਨੇਡਾ ਦੀ ਪੰਜਾਬੀ ਕਮਿਊਨਟੀ ਲਈ ਇਹ ਇਕ ਬਹੁਤ ਹੀ ਮਹੱਤਵਪੂਰਨ ਇਤਿਹਾਸਕ ਘਟਨਾ ਹੈ। ਪੰਜਾਬੀ ਮਾਰਕਿਟ ਦੇ ਜਿਹਨਾਂ ਪੰਜਾਬੀ ਵਪਾਰੀ ਸੱਜਣਾਂ ਨੇ ਇਸ ਕੰਮ ਨੂੰ ਨੇਪਰੇ ਚਾੜ੍ਹਨ ਵਿਚ ਆਪਣਾ ਹਿੱਸਾ ਪਾਇਆ ਹੈ, ਦੁਨੀਆਂ ਦੇ ਹਰ ਹਿੱਸੇ ਵਿਚ ਵੱਸਣ ਵਾਲੇ ਪੰਜਾਬੀ ਲੋਕ ਉਹਨਾਂ ਦੇ ਅਭਾਰੀ ਹਨ।

ਉਂਝ ਦੇਖਣ ਸੁਣਨ ਨੂੰ ਸ਼ਾਇਦ ਇਹ ਗੱਲ ਕੋਈ ਏਡੀ ਮਹੱਤਤਾ ਵਾਲੀ ਨਾ ਲੱਗੇ ਪਰ ਜਿਹਨਾਂ ਹਾਲਤਾਂ ਵਿਚੋਂ ਪੰਜਾਬੀ ਜ਼ਬਾਨ ਤੇ ਪੰਜਾਬੀ ਸਭਿਆਚਾਰ ਲੰਘ ਰਹੇ ਹਨ ਉਸਨੂੰ ਧਿਆਨ ਵਿਚ ਰੱਖਦਿਆਂ ਵੈਨਕੂਵਰ ਦੀ ਪੰਜਾਬੀ ਮਾਰਕਿਟ ਵਿਚ ਪੰਜਾਬੀ ਵਿਚ ਸਾਈਨ-ਬੋਰਡਾਂ ਦਾ ਲੱਗਣਾ ਸਾਡੇ ਲਈ ਇਕ ਬਹੁਤ ਹੀ ਮਹੱਤਵਪੂਰਨ ਤੇ ਇਤਿਹਾਸਕ ਜਿੱਤ ਹੈ। ਕਨੇਡਾ ਦੇ ਆਰਥਿਕ ਤੇ ਸਮਾਜਿਕ ਢਾਂਚੇ ਮੁਤਾਬਕ ਕਿਸੇ ਵੀ ਕਮਿਊਨਿਟੀ ਦੀ ਸੱਭ ਤੋਂ ਵੱਡੀ ਤਾਕਤ ਵਪਾਰੀ ਤਬਕਾ ਹੈ। ਜਿਹੜੀਆਂ ਕਮਿਊਨਿਟੀਆਂ ਦੇ ਵਪਾਰੀ ਲੋਕ ਆਪਣੇ ਸਭਿਆਚਾਰ ਤੇ ਬੋਲੀ ਪ੍ਰਤੀ ਮੋਹ ਰੱਖਦੇ ਹਨ ਤੇ ਸੁਹਿਰਦਤਾ ਨਾਲ ਉਸਦੀ ਸਾਂਭ ਤੇ ਤਰੱਕੀ ਲਈ ਕੰਮ ਕਰਦੇ ਹਨ ਉਹ ਬੋਲੀਆਂ ਤੇ ਸਭਿਆਚਾਰ ਸਫਲਤਾ ਦੀਆਂ ਪੌੜੀਆਂ ਚੜ੍ਹਦੇ ਹਨ ਤੇ ਜਿਹਨਾਂ ਬੋਲੀਆਂ ਤੇ ਸਭਿਆਚਾਰਾਂ ਨੂੰ ਵਪਾਰੀ ਤਬਕੇ ਵਲੋਂ ਮਦਦ ਨਹੀ ਮਿਲਦੀ ਉਹਨਾਂ ਦੀ ਤਰੱਕੀ ਅੱਗੇ ਹਮੇਸ਼ਾਂ ਸਵਾਲੀਆ ਨਿਸ਼ਾਨ ਲੱਗਾ ਰਹਿੰਦਾ ਹੈ। ਪੰਜਾਬੀ ਬੋਲੀ ਵੀ ਉਹਨਾਂ ਹੀ ਮੰਦਭਾਗੀਆਂ ਵਿਚੋਂ ਇਕ ਹੈ, ਜਿਸਨੂੰ ਅਕਸਰ ਇਸਦੇ ਆਪਣੇ ਪੁੱਤਰਾਂ ਵਲੋਂ ਦੁਰਕਾਰਿਆ ਜਾਂਦਾ ਹੈ। ਪਰ ਵੈਨਕੂਵਰ ਦੀ ਪੰਜਾਬੀ ਮਾਰਕਿਟ ਦੇ ਇਸ ਉਦਮ ਨੇ ਇਹ ਉਦਾਹਰਣ ਪੈਦਾ ਕੀਤੀ ਹੈ ਕਿ ਪੰਜਾਬੀ ਬੋਲੀ ਦੀ ਸਫਲਤਾ ਤੇ ਲੰਮੀ ਉਮਰ ਦੀ ਕਾਮਨਾ ਕਰਨ ਵਾਲੇ ਲੋਕ ਵੀ ਮੌਜੂਦ ਹਨ। ਇਹ ਗੱਲ ਹਰ ਪੰਜਾਬੀ ਲਈ ਮਾਣ ਵਾਲੀ ਹੈ।

ਇਸ ਘੜੀ ਦੀ ਮਹੱਤਤਾ ਇਸ ਕਰਕੇ ਵੀ ਹੈ ਕਿ ਭਾਰਤ ਤੋਂ ਬਾਹਰ ਅਜਿਹਾ ਕੰਮ ਸ਼ਾਇਦ ਪਹਿਲੀ ਵਾਰ ਹੋ ਰਿਹਾ ਹੈ ਕਿ ਕਿਸੇ ਸਥਾਨਕ ਸਰਕਾਰ ਵਲੋਂ ਪੰਜਾਬੀ ਨੂੰ ਇਸ ਤਰ੍ਹਾਂ ਮਾਨਤਾ ਮਿਲ ਰਹੀ ਹੈ। ਆਸ ਕੀਤੀ ਜਾ ਸਕਦੀ ਹੈ ਕਨੇਡਾ ਅਤੇ ਅਮਰੀਕਾ ਦੇ ਹੋਰਨਾਂ ਸ਼ਹਿਰਾਂ ਵਿਚ ਵੱਸਣ ਵਾਲੇ ਪੰਜਾਬੀ ਲੋਕ ਤੇ ਖਾਸ ਕਰ ਕਮਿਊਨਿਟੀ ਦੀ ਅਸਲੀ ਤਾਕਤ, ਵਪਾਰੀ ਲੋਕ ਵੀ, ਇਸ ਪਾਸੇ ਵੱਲ ਧਿਆਨ ਦੇਣਗੇ ਅਤੇ ਪੰਜਾਬੀ ਜ਼ਬਾਨ ਨੂੰ ਇਸਦਾ ਬਣਦਾ ਸਥਾਨ ਦਿਵਾਉਣਗੇ। ਅਸੀ ਇਹ ਵੀ ਆਸ ਕਰਦੇ ਹਾਂ ਕਿ ਪੰਜਾਬੀ ਮਾਰਕਿਟ ਵਿਚਲੀਆਂ ਸਾਰੀਆਂ ਦੁਕਾਨਾਂ ਦੇ ਨਾਂ ਵੀ ਵਪਾਰੀ ਵੀਰ ਪੰਜਾਬੀ ਵਿਚ ਲਿਖਵਾਉਣ ਦੀ ਕੋਸ਼ਿਸ਼ ਕਰਨਗੇ ਜਿਸ ਤਰ੍ਹਾਂ ਜੇ ਅਸੀਂ ਚਾਈਨਾ-ਟਾਊਨ ਵਿਚ ਜਾਈਏ ਤਾਂ ਦੁਕਾਨਾਂ ਉੱਪਰ ਚੀਨੀ ਬੋਲੀ ਵਿਚ ਲਿਖੇ ਬੋਰਡ ਸੱਭ ਦਾ ਧਿਆਨ ਖਿੱਚਦੇ ਹਨ ਤੇ ਉਸ ਮਾਰਕਿਟ ਨੂੰ ਦੂਜੀਆਂ ਥਾਵਾਂ ਨਾਲੋਂ ਵੱਖਰਾਉਂਦੇ ਹਨ। ਪੰਜਾਬੀ ਮਾਰਕਿਟ ਵਿਚ ਬਹੁਤੀਆਂ ਦੁਕਾਨਾਂ ਤੇ ਅਜੇ ਵੀ ਬੋਰਡ ਅੰਗਰੇਜ਼ੀ ਵਿਚ ਹੀ ਹਨ ਤੇ ਅਸੀ ਅਪੀਲ ਕਰਦੇ ਹਾਂ ਕਿ ਵਪਾਰੀ ਵੀਰ ਇਸ ਪਾਸੇ ਵਲੋਂ ਵੀ ਧਿਆਨ ਦੇਣ।

ਇਕ ਵਾਰ ਫਿਰ ਇਸ ਮੌਕੇ ਤੇ ਅਸੀ ਪੰਜਾਬੀ ਮਾਰਕਿਟ ਐਸੋਸੀਏਸ਼ਨ ਵੈਨਕੂਵਰ ਨੂੰ ਹਾਰਦਿਕ ਵਧਾਈ ਦਿੰਦੇ ਹਾਂ।

●○●○●○●○

# ਟਿਕੀ ਹੋਈ ਦੁਪਹਿਰ ਅਤੇ ਪੰਜਾਬ

## ਬਲਦੇਵ ਬਾਵਾ

'ਸੰਖ ਦੇ ਟੁੱਟਣ ਦਾ ਖੜਾਕ'
ਟਿਕੀ ਹੋਈ ਦੁਪਹਿਰ ਅੱਧੀ ਰਾਤ ਨਾਲੋਂ ਵੀ ਖ਼ੌਫ਼ਨਾਕ ਹੈ
ਟਿਕੀ ਹੋਈ ਦੁਪਹਿਰ ਬੇਗਾਨਗੀ ਭੋਗਣ ਦਾ ਸੰਤਾਪ ਹੈ

•

ਕਮਾਦ 'ਚੋਂ ਹਵਾ ਨਾਲ ਪੈਦਾ ਹੋਈ ਸਰਸਰਾਹਟ
ਜਾਂ ਹੌਂਕਦੇ ਕੁੱਤੇ ਦੀ ਛੱਪੜ 'ਚ ਮਾਰੀ ਛਾਲ
ਜਾਂ ਪਾਗ਼ਲ ਦੇ ਸੰਘ 'ਚੋਂ ਇਕ ਦਮ ਨਿਕਲੀ ਚੀਕ
ਜਾਂ ਘੁਣ ਖਾਧੇ ਰੁੱਖ ਦੀ ਤੜੱਕ ਟੁੱਟੀ ਡਾਲ
ਜਾਂ ਚਿਰੋਕੀ ਬੀਮਾਰੀ ਦੇ ਮਰੀਜ਼ ਦਾ ਹੂੰਗਾ।
ਜਾਂ ਮੰਦਰ ਦੀ ਫ਼ਰਸ਼ ਤੇ ਕੈਂਹ ਦਾ ਰੁੜ੍ਹਿਆ ਥਾਲ
ਜਾਂ ਬਨੇਰੇ ਤੋਂ ਬਿੱਲੀ ਦੀ ਛਾਲ ਨਾਲ ਡਿਗਿਆ
ਬੀਹੀ 'ਚ ਕੁਆਰ ਦਾ ਠੀਕਰਾ ਚੁਫ਼ਾਲ
ਜਾਂ ਰੋਹੀਆਂ 'ਚ ਜਾ ਪਈ ਬੰਨ੍ਹ ਟੁੱਟੀ ਖਾਲ
ਹਰ ਧੜਕਦੇ ਸੀਨੇ ਲਈ ਹੁਣ ਦਹਿਲ ਭਰੀ ਅਵਾਜ਼ ਹੈ
ਟਿਕੀ ਹੋਈ ਦੁਪਹਿਰ ਅੱਧੀ ਰਾਤ ਨਾਲੋਂ ਵੀ ਖ਼ੌਫ਼ਨਾਕ ਹੈ।

•

ਗੁਰਦਵਾਰੇ ਅੰਦਰ ਭਾਈ ਦੇ ਸੁੱਤੇ ਪਿਆਂ
ਕਿਸੇ ਮੁੰਡੇ ਨੇ ਤਾਕੀ ਥਾਣੀਂ ਹੱਥ ਪਾ ਕੇ
ਨਾ ਸੰਖ ਚੁੱਕਣੇ ਦੀ ਕਦੇ ਜੁਗਤ ਵਿਚਾਰੀ ਹੈ
ਅਤੇ ਸੰਖ ਦੇ ਟੁੱਟਣ ਦਾ ਖੜਾਕ ਸੁਣਕੇ
ਨੀਂਦ 'ਚੋਂ ਅੱਬੜਵਾਹੇ ਉੱਠੇ ਭਾਈ ਨੇ
ਨਾ ਕਦੇ ਵਗਾਹ ਕੇ ਖੜਾਮ ਹੀ ਮਾਰੀ ਹੈ
ਨਾ ਹੀ ਮੁੰਡਿਆਂ ਨੇ ਤਾਸ਼-ਖਿਲਾੜੀਆਂ ਦੀ
ਬਾਜ਼ੀ ਵਿਚ ਅਨੋਖਾ ਵਿਘਨ ਪਾਉਣ ਲਈ
ਕੋਈ ਭਾਰਾ ਢਿੰਗਰ ਖੂਹ ਵਿਚ ਸੁੱਟਿਆ ਹੈ
ਤੇ ਨਾ ਹੀ ਕਿਸੇ ਸ਼ਰਾਰਤੀ ਨੇ ਸ਼ੂਟ ਵੱਟਣੋਂ ਪਹਿਲਾਂ
ਬੋਹੜ ਹੇਠ ਪਏ ਬਿਰਧ ਦੇ ਢੀਮ ਮਾਰੀ ਹੈ
ਟਿਕੀ ਹੋਈ ਦੁਪਹਿਰ ਵੇਲੇ ਦੇ ਲੋਕ ਜੀਵਨ ਵਿਚੋਂ
ਹੁਣ ਬਹੁਤ ਕੁਝ ਅਲੋਪ ਹੋ ਚੁਕਾ ਹੈ
ਟਿਕੀ ਹੋਈ ਦੁਪਹਿਰ ਲਈ ਸਾਰੀ ਕੁਦਰਤ ਹੀ ਉਦਾਸ ਹੈ
ਟਿਕੀ ਹੋਈ ਦੁਪਹਿਰ ਬੇਗਾਨਗੀ ਭੋਗਣ ਦਾ ਸੰਤਾਪ ਹੈ।

•

ਟਿਕੀ ਹੋਈ ਦੁਪਹਿਰ ਵਿਚ ਰੁੱਖ ਗੱਲਾਂ ਕਰਦੇ ਰੋਂਦੇ ਹਨ
ਕਿ ਘਾਹ ਦੀਆਂ ਨੋਕਾਂ ਤੇ ਤ੍ਰੇਲ-ਮੋਤੀਆਂ ਦੀ ਥਾਂ
ਦੁਖਿਆਰੇ ਮਾਪਿਆਂ ਦੇ ਅੱਥਰੂ ਵਿੰਨ੍ਹੇ ਹੁੰਦੇ ਹਨ
ਆਦਮਖ਼ੋਰ ਸਮਿਆਂ ਨੇ ਜਿਹਨਾਂ ਦਾ ਨਸੀਬ
ਇਸ ਤਰ੍ਹਾਂ ਲਿਖ ਦਿੱਤਾ ਹੈ
ਕਿ ਡਰੀ ਹੋਈ ਬੇਈ ਦੇ ਕਿਨਾਰਿਆਂ ਦੀ ਰੇਤ ਨੇ
ਏਹੋ ਜਿਹੇ ਭੇਤ ਦੱਸਣੋਂ ਇਨਕਾਰ ਕਰ ਦਿੱਤਾ ਹੈ
ਜਿਸ ਤਰ੍ਹਾਂ ਕਿ ਪੁਲ ਤੋਂ ਛਾਲਾਂ ਮਾਰ ਕੇ
ਡੂੰਮਾਂ 'ਚ ਗੁੰਮ ਜਾਂਦੇ ਪ੍ਰੇਮੀ-ਜੋੜਿਆਂ ਦੇ
ਪਹਿਰ ਦੇ ਤੜਕੇ ਕਾਤਲ-ਹੱਥਾਂ ਨਾਲ
ਮਕਤੂਲਾਂ ਲਈ ਮਾਂਜ ਹੁੰਦੇ ਬਰਛਿਆਂ ਦੇ
ਸਮੁੱਚੀ ਪਰਜਾ ਨੂੰ ਭੈ ਭੀਤ ਕਰਨ ਲਈ
ਸਰਕਾਰੀ-ਬੁੱਚੜਾਂ ਵਲੋਂ ਦੱਬੀਆਂ ਜਾਂਦੀਆਂ ਲਾਸ਼ਾਂ ਦੇ
ਤਾਂਹੀਉਂ ਟਿਕੀ ਹੋਈ ਦੁਪਹਿਰ ਜਾਣਦੀ ਹੈ
ਕਿ ਹਿਰਦਿਆਂ 'ਚੋਂ ਉਠਦੇ ਉਬਾਲ ਠੰਡੇ ਹੋ ਜਾਂਦੇ ਹਨ
ਰੁੱਖ ਮਾਤਮੀ ਇਕੱਠ ਤੱਕਣੋਂ ਗ਼ੁਰੇਜ਼ ਕਰਦੇ ਹਨ
ਤੇਜ਼ ਵਰ੍ਹੋਲੇ ਚਿਤਾਵਾਂ ਫ਼ੂਹ ਜਾਣ ਤੋਂ ਡਰਦੇ ਹਨ
ਸ਼ਾਇਦ ਮਨੁੱਖ ਲਈ ਰੱਬ ਦੀ ਮਰ ਚੁੱਕੀ ਧਰਵਾਸ ਹੈ
ਟਿਕੀ ਹੋਈ ਦੁਪਹਿਰ ਅੱਧੀ ਰਾਤ ਨਾਲੋਂ ਵੀ ਖ਼ੌਫ਼ਨਾਕ ਹੈ।

•

ਟਿਕੀ ਹੋਈ ਦੁਪਹਿਰ ਵਿਚ ਰਾਜਧਾਨੀ ਦੀਆਂ
ਰੰਗੀਨ ਮਹਿਫ਼ਲਾਂ ਹੀ ਗਰਮ ਹਨ
ਬਾਕੀ ਹਰ ਸ਼ੈਅ ਤਾਂ ਠਰ ਚੁਕੀ ਹੈ
ਏਥੋਂ ਤੱਕ ਕਿ ਸੌਂ ਰਹੇ ਪੁੱਤਰ ਦੇ ਖੀਸੇ 'ਚੋਂ
ਫ਼ਰਸ਼ ਤੇ ਰੁੜ੍ਹੇ ਜਾਂਦੇ ਬੰਟਿਆਂ ਨੂੰ ਦੇਖ
ਚੌਕਾ ਸੰਵਾਰਦੀ ਮਾਂ ਦੀ ਮੁਸਕਰਾਹਟ ਵੀ ਮਰ ਚੁੱਕੀ ਹੈ
ਮੀਂਹ ਦੀ ਵਾਛੜ ਵਿਚ ਭਿੱਜਦੀਆਂ ਰਹੀਆਂ
ਮਰ ਚੁੱਕੇ ਮੁਖੀ-ਭਾਈ ਦੀਆਂ ਖੜਾਮਾਂ
ਕਿਸੇ ਸਹਿਮ ਦਾ ਪ੍ਰਤੀਕ ਬਣ ਚੁੱਕੀਆਂ ਹਨ
ਜਿਹਨਾਂ ਦੀ ਸੰਭਾਲ ਕਰਨ ਵਾਲੀਆਂ ਸ਼ਰਧਾਵਾਨ ਅੱਖਾਂ
ਚਿਰ ਹੋਇਆ ਕਦੇ ਦਰਸ਼ਨਾਂ ਲਈ ਨਹੀਂ ਢੁੱਕੀਆਂ ਹਨ
ਟਿਕੀ ਹੋਈ ਦੁਪਹਿਰ ਵਿਚ ਢੇਰਾਂ ਤੇ ਸੁੱਟੀਆਂ
ਪੁੰਗਰ ਰਹੀਆਂ ਅੰਬ-ਗੀਹਟੀਆਂ ਅੰਦਰ
ਧਾਰਮਕ ਜੰਨੂਨ ਦੇ ਖੰਜ ਖਜੂਰੇ ਪਲਦੇ ਹਨ
ਜੋ ਨਰਮ ਗੀਹਟੀਆਂ ਦੀਆਂ ਪੀਪਣੀਆਂ ਬਣਾਏ ਜਾਣ ਪਿੱਛੋਂ
ਮਾਸੂਮ ਤੋਤਲੀਆਂ ਜੀਭਾਂ ਤੇ ਲੜਦੇ ਹਨ
ਪਤਾ ਨਹੀਂ ਟਿਕੀ ਹੋਈ ਦੁਪਹਿਰ ਨੂੰ
ਕਿਹੜੇ ਕਰਮਾਂ ਦਾ ਮਿਲ ਰਿਹਾ ਸਰਾਪ ਹੈ
ਟਿਕੀ ਹੋਈ ਦੁਪਹਿਰ ਬੇਗਾਨਗੀ ਭੋਗਣ ਦਾ ਸੰਤਾਪ ਹੈ।

•

ਟਿਕੀ ਹੋਈ ਦੁਪਹਿਰ ਵਿਚ ਪ੍ਰਦੇਸੋਂ ਆਇਆ ਕਵੀ
ਰੱਬ ਦੀ ਦੁਰਗਾਹੇ ਇਕ ਹੋਰ ਜਨਮ ਵਾਸਤੇ
ਇਕ ਹੁਜਰਾ ਅਤੇ ਇਕ ਕੰਬਲੀ ਮੰਗਣ ਬਾਰੇ ਸੋਚਦਾ ਹੈ
ਪਰ ਸਮਾਂ ਉਹਦੇ ਗਹਿਰੇ ਰਿਸਦੇ ਜ਼ਖਮਾਂ ਨੂੰ
ਦਹਿਸ਼ਤ-ਭਰੀ-ਸੁੰਨ ਦੀ ਛੁਰੀ ਨਾਲ ਖਰੋਚਦਾ ਹੈ
ਕਿਉਂਕਿ ਪ੍ਰਦੇਸੋਂ ਆਏ ਕਵੀ ਲਈ
ਸੁਬ੍ਹਾ ਦੀ ਪਹਿਲੀ ਘਸਮੈਲੀ ਕਿਰਨ ਵਾਲਾ
ਦਾਤੀ ਨਾਲ ਵੱਢ ਕੇ ਢੇਰ ਤੇ ਸੁੱਟੇ ਹੋਏ
ਮਖੀਲ ਦੇ ਖੱਗੇ ਜਿਹਾ ਸੂਰਜ ਚੜ੍ਹਦਾ ਹੈ
ਤੇ ਰਾਤ ਦੇ ਨ੍ਹੇਰੇ ਵਿਚ ਨਿਕਲਦਾ ਚੰਦ

ਕਿਸੇ ਹਜਾਮਤੀ ਦੇ ਹਿਲਕੇ ਮੇਜ਼ ਤੇ ਪਈ
ਹਰੀ ਭਾਹ ਮਾਰਦੀ ਪਿੱਤਲ ਦੀ ਮੈਲੀ ਕੌਲੀ ਵਰਗਾ ਹੈ
ਤੇ ਨਜ਼ਰਾਂ ਦੀਆਂ ਸੁੰਨੀਆਂ ਡੰਡੀਆਂ ਤੇ
ਚਾਰੇ ਪਹਿਰ ਰੀਂਗਦਾ ਰਹਿੰਦਾ ਸੂਰੀਆ-ਸੱਪ
ਟਿਕੀ ਹੋਈ ਦੁਪਹਿਰ ਵਿਚ
ਜ਼ਿਹਨ ਦੀ ਮਟੀ ਜਾ ਵੜ੍ਹਦਾ ਹੈ
ਤਾਹੀਉਂ ਪ੍ਰਦੇਸੋਂ ਆਏ ਕਵੀ ਦੇ ਸੀਨੇ ਵਿਚ
ਟਿਕੀ ਹੋਈ ਦੁਪਹਿਰ ਦੀਆਂ ਪੀੜਾਂ ਦਾ
ਸਦੀਆਂ ਪੁਰਾਣਾ ਉਬਲ ਰਿਹਾ ਇਤਿਹਾਸ ਹੈ
ਟਿਕੀ ਹੋਈ ਦੁਪਹਿਰ ਅੱਧੀ ਰਾਤ ਨਾਲੋਂ ਵੀ ਖ਼ੌਫਨਾਕ ਹੈ
ਟਿਕੀ ਹੋਈ ਦੁਪਹਿਰ ਬੇਗਾਨਗੀ ਭੋਗਣ ਦਾ ਸੰਤਾਪ ਹੈ।

*– ਛਪ ਰਹੀ ਪੁਸਤਕ <u>ਪੰਜਾਬ ਨਾਮਾ</u> ਵਿਚੋਂ*



## ਪੰਜਾਬ ਮੁੜ ਹੱਸਣਾ ਸਿੱਖ ਰਿਹੈ

(ਸੁਖਵਿੰਦਰ ਕੰਬੋਜ ਅਤੇ ਸ਼ਸ਼ੀ ਸਮੁੰਦਰਾ ਦੇ ਨਾਂ)

### ਰਵਿੰਦਰ ਸਹਿਰਾਅ

ਪੰਜਾਬ ਮੁੜ ਹੱਸਣਾ ਸਿੱਖ ਰਿਹੈ
ਇਸ 'ਚ ਕੋਈ ਸ਼ੱਕ ਨਹੀ
ਕਿ ਅਜੇ ਵੀ
ਦੇਖੇ ਜਾ ਸਕਦੇ ਹਨ
ਉਸਦੇ ਪਿੰਡੇ ਉਪਰ
ਰਿਸਦੀਆਂ ਲਾਸ਼ਾਂ ਦੇ ਨਿਸ਼ਾਨ।

ਕਿੰਨਾ ਕੁ ਜ਼ੁਲਮ ਸਹਿਆ ਹੈ
ਖੇਤਾਂ ਅਤੇ ਫਸਲਾਂ ਨੇ
ਕਿੰਨਾ ਕੁ ਜ਼ਬਰ ਝੱਲਿਆ ਹੈ
ਗਲੀਆਂ ਅਤੇ ਮੁਹੱਲਿਆਂ ਨੇ
ਇਹਦੀ ਪੜਤਾਲ ਕਰਨੇ ਦੀ
ਤੁਹਾਨੂੰ ਲੋੜ ਹੀ ਨਹੀ ਪੈਂਦੀ।
ਅਣਬੋਲਿਆਂ ਹੀ ਦੱਸ ਦਿੰਦੇ ਹਨ:
ਜਿਨ੍ਹਾਂ ਦੇ ਵਿਹੜਿਆਂ ਅੰਦਰ
ਉਤਰਦਾ ਰਿਹਾ ਹੈ ਖੌਫ ਬਣਕੇ
ਹਰ ਇਕ ਸ਼ਾਮ ਦਾ ਹਨ੍ਹੇਰਾ
ਜਿਨ੍ਹਾਂ ਦੀਆਂ ਛਾਤੀਆਂ ਅੰਦਰ ਖੁੱਭਦੇ ਰਹੇ ਨੇ
ਧਰਮ ਤੇ ਸਿਆਸਤ ਦੇ ਦੋਧਾਰੇ ਹਥਿਆਰ।

ਪਰ ਹੁਣ ਪਿੰਡਾਂ ਦੇ ਪਰੇ ਤੇ ਸੱਥਾਂ
ਸ਼ਹਿਰਾਂ ਦੀਆਂ ਸੜਕਾਂ ਤੇ ਬਜ਼ਾਰ
ਖੁਰਲੀਆਂ ਤੇ ਥੱਭੇ
ਉਗਾਲੀ ਪਏ ਡੰਗਰ
ਰੱਖੜੀਆਂ ਨੂੰ ਹੱਥਾਂ 'ਚ ਲਈ
ਸਹਿਮੀਆਂ ਕੁੜੀਆਂ
ਭੌਰ ਭੌਰ ਅੱਖਾਂ ਨਾਲ
ਹਰ ਅਜ਼ਨਬੀ ਨੂੰ
ਸ਼ੱਕ ਦੀ ਨਜ਼ਰੇ ਤੱਕਦੀਆਂ ਮਾਵਾਂ
ਖੰਘੂਰੇ ਮਾਰ ਕੇ
ਦਹਿਲੀਜ਼ਾਂ ਲੰਘਦੇ ਬਜ਼ੁਰਗ
ਤੇ ਮਿੱਟੀ 'ਚ ਖੇਡਦੇ ਤੋਤਲੇ ਬੱਚੇ
ਮੁੜਕੇ ਮੁਸਕਰਾਉਣ ਲੱਗੇ ਨੇ।

ਜਦੋਂ ਵੀ ਵਿਹਲ ਮਿਲਿਆ
ਬੀਤੇ ਤੇ ਝਾਤ ਮਾਰਨ ਦਾ
ਖੌਫਨਾਕ ਸਮਿਆਂ 'ਚ
ਰੁਲ ਗਏ ਹਾਸਿਆਂ 'ਤੋਂ
ਗਰਦਿਸ਼ ਉਤਾਰਨ ਦਾ
ਤਾਂ ਕਈ ਇੰਕਸ਼ਾਫ ਹੋਵਣਗੇ
ਤੇ ਨਕਾਬ ਲਹਿਣੇ ਹਨ।
ਜਿਨਾਂ, ਨੇ ਜ਼ਖਮ ਦਿੱਤੇ ਹਨ
ਉਨ੍ਹਾਂ ਨੂੰ ਜ਼ਖਮ ਮਿਲਣਗੇ
ਜਿਨਾਂ ਨੂੰ ਜ਼ਖਮ ਮਿਲੇ ਹਨ
ਉਨ੍ਹਾਂ ਹਿਸਾਬ ਲੈਣੇ ਹਨ।

ਫਿਲਹਾਲ ਤਾਂ..
ਪੰਜਾਬ ਮੁੜ ਹੱਸਣਾ ਸਿੱਖ ਰਿਹੈ
ਸ਼ਾਲਾ!
ਇਹ ਹੱਸਦਾ ਰਹੇ ਤੇ ਵੱਸਦਾ ਰਹੇ।



## ਸਮੇਂ ਦੀ ਹਾਲਤ 'ਤੇ

### ਹਰਜੀਤ ਦੌਧਰੀਆ

ਇਕ ਖਾਸ ਅਵਸਥਾ ਵਿਚ ਦੀ ਲੰਘ ਰਹੇ ਹਾਂ ਅਸੀ
ਅਜੇ ਵੀ ਹੈ ਅਰਧ-ਗੁਲਾਮੀ ਦਾ ਮੌਸਮ -
ਛਾਏ ਹੋਏ ਨੇ ਬੇਗਾਨਗੀ ਦੇ ਬੱਦਲ
ਤੇ ਅਲਹਿਦਗੀ ਦਾ ਆ ਰਿਹਾ ਹੈ ਹੁੰਮਸ -
ਉੱਗੀ ਜਾ ਰਹੇ ਨੇ ਰਾਹਾਂ 'ਚ ਭੱਖੜੇ
ਤੇ ਪੱਕ ਰਹੇ ਨੇ ਸਮਾਜੀ-ਪੁੱਠ-ਕੰਡੇ ਵੀ -
ਪਸਤੌਲ ਕਰ ਰਹੇ ਨੇ ਅਖ਼ਬਾਰ-ਨਵੀਸੀ
ਤੇ ਮਸ਼ੀਨ ਗੰਨਾਂ ਲਿਖਵਾ ਰਹੀਆਂ ਹਨ ਤਵਾਰੀਖ-
'ਰਾਜ-ਕਰਨੀ' ਦੀ ਵਿਗੜੀ ਮੁੰਡ੍ਹੀਰ ਮਗਰ ਮਗਰ
ਭੱਜੇ ਫਿਰਦੇ ਨੇ ਸਿਆਸੀ-ਮਸਤਹਾਬੀ-
ਸਭਾ, ਸਭਾਵਾਂ ਤੇ ਸੱਥਾਂ ਵਿਚ ਕਰ ਰਹੇ ਨੇ ਬੇਲਾਂ
ਤੇ ਮੰਗ ਰਹੇ ਨੇ ਵਧਾਈਆਂ ਕਲਮੀ-ਖੁਸਰੇ-

ਦਾਦ ਲਾਰਿਆਂ ਤੇ ਟਿੱਚਰਾਂ ਦਾ ਧਾਰ ਰਹੀ ਹੈ ਰੂਪ
ਤਿਲ੍ਹਕ ਤਿਲ੍ਹਕ ਪੈਂਦੇ ਨੇ ਅਪਣੇ ਫਿਕਰਿਆਂ ਤੋਂ -
ਕਹਿੰਦੇ-ਕਹਾਉਂਦੇ ਅਦੀਬ-
ਉਹ ਗੁਆ ਬੈਠੇ ਨੇ ਆਪਣੇ ਅਰਥ
ਜਾਂ ਮਹਿਜ਼ ਕਰ ਰਹੇ ਨੇ ਟੀਰੇ ਜਜ਼ਬਾਤਾਂ ਦੀ ਨੁਮਾਇਸ਼-
ਉਨ੍ਹਾਂ ਆਪਣੀਆਂ ਕਿਤਾਬਾਂ ਦੇ ਮੁੱਖਬੰਦ
ਹੁਕਮ ਦੇ ਗੋਲਿਆਂ ਤੋਂ ਲਿਖਵਾਏ-
ਉਂਜ ਬਹੁਤ ਵਿਕਰੀ ਹੋ ਰਹੀ ਹੈ
ਗ੍ਰਹਿਣ ਲੱਗੀਆਂ ਐਡੀਸ਼ਨਾਂ ਦੀ-
ਕਾਮਨ-ਮਾਰਕਿਟ ਦੇ ਮੀਨਾ ਬਾਜ਼ਾਰ ਵਿਚ
ਰੰਗਦਾਰ ਚੂੜੀਆਂ ਵਿਕ ਰਹੀਆਂ ਹਨ ਬੇਵਾ ਔਰਤਾਂ ਲਈ-
ਫੀਊਡਲ-ਫਲਸਫਿਆਂ ਦੇ ਕੱਫਨ ਮੇਚ ਨਹੀ ਆ ਰਹੇ
ਕਰਦੇ ਹਨ ਸਿਉਣ ਵਾਲੇ ਆਪਣੀ ਹੀ ਮਨ-ਮਰਜ਼ੀ-
ਵਿਕ ਚੁਕੀ ਹੈ 'ਤੱਕੜੀਵਾਲੀ ਔਰਤ'
ਉਹਦੀ ਅੱਖ ਦੀ ਪੱਟੀ ਪਾਸਿਕ ਦੇਖਣ ਤੋਂ ਹੈ ਅਸਮਰਥ-
ਆਪਣੀਆਂ ਆਪਣੀਆਂ ਰਿਆਸਤਾਂ
ਕਾਇਮ ਕਰਨ ਵਾਲਿਆਂ ਰਾਕਸ਼ਾਂ ਨੂੰ
ਦੇ ਰਿਹਾ ਹੈ ਹਦਾਇਤ ਫਰੀ-ਮਾਰਕਟੀਆਂ ਜਮ-ਦੂਤ-
'ਬੀਜ ਦਿਉ ਨਵੀ ਕਿਸਮ ਦੇ ਬੀਜ ਚਾਰ ਚੁਫੇਰੇ ਖ਼ੁਦਗਰਜ਼ੀ ਦੇ
ਪੁਆ ਦਿਉ ਨਿੱਜਤਾ ਦੀਆਂ ਵੱਟਾਂ ਹਰ ਖਿੱਤੇ ਵਿਚ
ਚੁੱਕ ਲਵੋ ਜਬਰੀ ਬੋਹਲ ਝੱਖੜ ਝੁੱਲਣ ਤੋਂ ਪਹਿਲਾਂ ਪਹਿਲਾਂ
ਤੇ ਮਾਰ ਦਿਉ ਸੰਵਾਰ ਕੇ ਲੋਭੀ-ਮਾਂਜਾ
ਹੂੰਝ ਲਵੋ ਆਖਰੀ ਦਾਣਾ ਵੀ'-
ਹਿੰਦ-ਪਾਕ ਵਿਚ ਵਧ ਰਹੀ ਹੈ ਗਿਣਤੀ
'ਸਰ ਅਤੇ ਮੈਡਮਾਂ' ਦੀ ਸੰਤਾਲੀ ਨਾਲੋਂ ਵੀ-
ਮੁਹਾਲ ਹੋ ਗਿਆ ਹੈ ਚੋਰਾਂ ਤੇ ਕੁੱਤਿਆਂ ਨੂੰ ਪਹਿਚਾਨਣਾ ਵੀ-
ਰਿਸ਼ਤਿਆਂ ਦੀ ਥਾਂ ਫਾਇਦਿਆਂ ਨੇ ਮੱਲ ਲਈ ਹੈ
ਤੇ ਕਿਧਰੇ ਗਿਆ 'ਸਭ ਦਾ ਭਲਾ'-

ਕਦੋਂ ਕੁ ਤਾਈ ਰਹਿਣਗੀਆਂ ਛਣਕਦੀਆਂ ਪਾਪ ਦੀਆਂ ਝਾਂਜਰਾਂ!
ਕਦੋਂ ਕੁ ਤਾਈ ਰਹੇਗਾ ਤਰਦਾ ਬੇਗ਼ੈਰਤ ਬੇੜਾ!!
ਕਦੋਂ ਕੁ ਤਾਈ ਰਹੇਗਾ ਉਡਦਾ ਬੇਰਹਿਮ ਮਜ਼ਾਕ!!!
ਪਾਪ ਦੀਆਂ ਝਾਂਜਰਾਂ
ਬੇਗ਼ੈਰਤ ਬੇੜਾ.....
ਬੇ ਰਹਿਮ ਮਜ਼ਾਕ....



## ਲੋਕ

### ਬਲਤੇਜ ਪੰਨੂ

ਡੱਕੇ ਡੋਲੇ ਖਾਂਦੇ ਲੋਕ,
ਫਿਰ ਵੀ ਤੁਰਦੇ ਜਾਂਦੇ ਲੋਕ।
ਦੁਨੀਆਂ ਹੈ ਇਕ ਅਜਬ ਤਮਾਸ਼ਾ,
ਏਦਾਂ ਨੇ ਫੁਰਮਾਂਦੇ ਲੋਕ।
ਦਿਨ ਨੂੰ ਕਰਦੇ ਕੰਮ ਬੁਰੇ,
ਰਾਤੀ ਰਬ ਧਿਆਂਦੇ ਲੋਕ।
ਸੁਖ ਖ਼ੁਸ਼ੀ ਦਾ ਜਦ ਵੀ ਵੇਲਾ,
ਨੇੜੇ-ਨੇੜੇ ਆਂਦੇ ਲੋਕ।
ਜਦ ਵੀ ਆਣ ਮੁਸੀਬਤ ਪੈਂਦੀ,
ਫਿਰ ਪੱਲਾ ਛਡ ਜਾਂਦੇ ਲੋਕ।
ਕੁਝ ਬਿਨ ਖਾਧੇ ਸੌਂ ਜਾਂਦੇ ਨੇ,
ਕੁਝ ਲੋੜੋਂ ਵਧ ਖਾਂਦੇ ਲੋਕ।
ਠੱਗੀ ਬੇਈਮਾਨੀ ਕਰਕੇ,
ਭੋਰਾ ਨਹੀ ਸ਼ਰਮਾਂਦੇ ਲੋਕ।
ਪਨੂੰ ਸੱਚ ਨਾਲ ਅੱਖ ਮਿਲਾਕੇ,
ਵਿਚੋਂ ਨੇ ਮਰ ਜਾਂਦੇ ਲੋਕ।



## ਹੜ੍ਹ, ਮੌਤਾਂ, ਸੁਪਨੇ

### ਬਲਬੀਰ ਪਰਵਾਨਾ

ਤੂਫਾਨਾਂ ਦੀ ਰੁੱਤੇ
ਮੋਏ ਪੰਛੀਆਂ ਦੀ ਗੱਲ ਹੁੰਦੀ ਹੈ

ਸਹਿਮ
ਉਦਾਸੀ
ਜਾਂ ਪਲ-ਪਲ ਦੀ ਟੁਟਣ
ਹੋਣੀ ਹੀ ਹੁੰਦੀ ਹੈ-
ਵਿਖਰੇ ਆਹਲਣੇ
ਖਿੰਡਰੇ ਖੰਭ
ਟੁੱਟੇ ਟਾਹਣ
ਸਾਂ ਸਾਂ ਸੰਗ ਦਹਿਸ਼ਤਜ਼ਦਾ ਚੁਫੇਰਾ
ਹੜ੍ਹਾਂ ਦੀ ਰੁੱਤ ਦਾ ਸੰਤਾਪ ਹੁੰਦਾ ਹੈ
ਢਹਿ ਗਏ ਘਰ
ਰੁੜ੍ਹ ਗਈਆਂ ਫ਼ਸਲਾਂ
ਪਾਣੀ ਦੀ ਮਾਰ ਹੇਠ ਆ ਬੰਜਰ ਹੋਈ ਜ਼ਮੀਨ
ਘੁੰਮਣ ਘੇਰੀਆਂ ਜਾਂ ਉਠਦੀਆਂ ਲਹਿਰਾਂ
ਕਾਵਿਕ ਨਹੀ ਲਗਦੀਆਂ
ਉਹਨਾਂ 'ਚੋਂ ਨਜ਼ਰ ਆਉਂਦਾ ਹੈ
ਘਰ ਦਾ ਰੁੜ੍ਹਿਆ ਸਾਮਾਨ
ਸੰਦੂਕ
ਪੇਟੀਆਂ
ਤੇ ਉਨ੍ਹਾਂ 'ਚ ਰੱਖੀ
ਰੀਝਾਂ ਲਾ ਲਾ ਕੇ ਕੱਢੀ ਮੋਰ ਘੁੱਗੀਆਂ ਵਾਲੀ ਚਾਦਰ

ਹਰ ਕੋਈ ਅਖਬਾਰਾਂ 'ਚ
ਮਰ ਗਿਆਂ ਦੀ ਗਿਣਤੀ ਦੇਖਦਾ ਹੈ

ਸੁਰਖੀਆਂ ਪੜ੍ਹਦਾ ਹੈ।
ਸਹਿਮਦਾ ਹੈ
ਕਿਸੇ ਆਪਣੇ ਹਮਸਾਏ ਦਾ ਜ਼ਿਕਰ ਆਉਂਦਾ 'ਤੇ

ਮੌਤਾਂ ਹੁੰਦੀਆਂ ਹਨ
ਅੰਕੜੇ ਹੁੰਦੇ ਹਨ
ਜਾਂ ਮੰਤਰੀਆਂ ਦੇ ਬਿਆਨ
ਪਰ ਕਿਤੇ ਜ਼ਿਕਰ ਨਹੀਂ ਹੁੰਦਾ
ਹੜ੍ਹ ਦੇ ਨਾਲ ਹੀ
ਹੜ੍ਹ ਗਏ ਸੁਪਨਿਆਂ ਦਾ
ਤੂਫਾਨਾਂ ਦੀ ਰੁੱਤੇ
ਮੋਏ ਪੰਛੀਆਂ ਦੀ ਗੱਲ ਹੁੰਦੀ ਹੈ
ਮੋਏ ਸੁਪਨਿਆਂ ਨੂੰ ਕੋਈ ਨਹੀ ਪੁਛਦਾ



## ਗ਼ਜ਼ਲ

### ਸੁਰਜੀਤ ਜੱਜ

ਚਿੱਟੇ ਸਫ਼ਿਆਂ ਦੇ ਪਿੰਡੇ ਤੇ, ਕਾਲੇ ਅੱਖਰ ਸਿਸਕ ਰਹੇ ਨੇ।
ਸ਼ੀਸ਼ੇ ਦੇ ਘਰ ਦੀ ਸਰਦਲ ਤੇ, ਗੂੰਗੇ ਪੱਥਰ ਸਿਸਕ ਰਹੇ ਨੇ।

ਕਿੱਥੋਂ ਤੀਕਰ ਹਠੀ ਕਿਨਾਰੇ, ਆਪਣੀ ਹੋਂਦ ਬਚਾ ਪਾਵਣਗੇ,
ਹਰ ਮੱਛੀ ਦੀ ਅੱਖ 'ਚ ਖ਼ਵਰੇ ਕਿੰਨੇ, ਸਾਗਰ ਸਿਸਕ ਰਹੇ ਨੇ।

ਤੇਰੀ ਚਾਹਤ, ਗੂੰਗੀ ਬੁਲਬੁਲ, ਬੇ-ਰੰਗ ਤਿਤਲੀ, ਬੁਝਿਆ ਦੀਵਾ,
ਮੇਰੇ ਜਿਹਨ 'ਚ ਨਿੱਕੇ-ਨਿੱਕੇ, ਕਿੰਨੇ ਅੰਬਰ ਸਿਸਕ ਰਹੇ ਨੇ।

ਹਾਦਸਿਆਂ ਨੂੰ ਕਿੰਝ ਮੁਖ਼ਾਤਿਬ ਹੋਣ ਮੁਸਾਫ਼ਿਰ ਏਥੇ ਦੱਸੋ,
ਭਟਕੇ ਹੋਏ ਪੈਰਾਂ ਤਾਈ, ਪੁੱਛਦੇ ਕੰਕਰ ਸਿਸਕ ਰਹੇ ਨੇ।

ਤੇਰੀ ਹਉਂ ਦਾ ਭਰਮ ਨਿਭਾਉਂਦੇ, ਕਿੰਨੇ ਸੁਪਨੇ ਟੁਕੜੇ ਹੋ ਗਏ,
ਹਰ ਟੁਕੜੇ ਦੀ ਹਿੱਕ 'ਚ ਤੇਰੀ, ਹਵਸ ਦੇ ਬੰਕਰ ਸਿਸਕ ਰਹੇ ਨੇ।

ਤੂੰ ਜਿੰਨ੍ਹਾਂ ਤੋਂ ਹਾਸੇ ਲੈ ਕੇ, ਚਿਹਰੇ ਉਤੇ ਉੜ ਰਿਹਾ ਏਂ,
ਉਹ ਕੈਕਟਸ ਤਾਂ ਖ਼ੁਦ ਉਮਰਾਂ ਤੋਂ, ਗ਼ਮਲੇ ਅੰਦਰ ਸਿਸਕ ਰਹੇ ਨੇ।

ਮੈਂ ਤੇਰੇ ਤੱਕ ਜਦ ਵੀ ਪੁੱਜਾਂ, ਸੁੰਨ-ਮਸੁੰਨਾ ਹੋ ਜਾਂਦਾ ਹਾਂ,
ਸ਼ਾਇਦ ਤੇਰੇ ਜ਼ਿਹਨ 'ਚ ਕਿਧਰੇ, ਮੇਰੇ ਖੰਡਰ ਸਿਸਕ ਰਹੇ ਨੇ।

ਤੇਰੀ ਧੁੱਪ ਦੇ ਬਖਸ਼ੇ ਹੋਏ, ਨਿੱਘ ਦਾ ਭਰਮ ਹੰਢਾਵਾਂ ਕਿੰਦਾਂ?
ਮੇਰੀ ਮਿੱਟੀ ਵਿਚੋਂ ਮੇਰੀ 'ਮੈਂ' ਦੇ ਵੱਤਰ ਸਿਸਕ ਰਹੇ ਨੇ।

ਪਾਣੀ, ਪਿਆਸ, ਹਵਾ ਤੇ ਪੱਤੇ, ਸਭਨਾਂ ਵਿਚ 'ਸੁਰਜੀਤ' ਹਾਂ ਮੈਂ,
ਕੀ ਦੱਸੇਂਗਾ ਮੇਰੇ ਹਾਸੇ, ਕਿੱਧਰ-ਕਿੱਧਰ ਸਿਸਕ ਰਹੇ ਨੇ।

### ਨਦੀਮ

## ਦੋ ਗ਼ਜ਼ਲਾਂ

•

ਹਨ੍ਹੇਰਾ, ਰੋਸ਼ਨੀ, ਜਾਂ ਕਿ ਧੂੰਆਂ ਸੀ?
ਸ੍ਰਿਸ਼ਟੀ 'ਬੂੰਦ' ਕਿ 'ਬਿੰਦੂ' ਨਿਸ਼ਾ ਸੀ?

ਮੇਰੀ ਰਾਹ ਵਿਚ ਭਰੂੰਟੇ ਵਾਂਵਰੋਲੇ
ਮੇਰੀ ਮੰਜ਼ਲ *ਅਜ਼ਲ ਤੋਂ ਬੇਨਿਸ਼ਾਂ ਸੀ!

**ਅਜਲ ਲੁੱਟਿਆ ਸੀ ਜਿਸ ਨੂੰ ਰਾਹ ਵਿਚਾਲੇ
ਮੇਰੇ ਸਾਹਾਂ ਦਾ ਹੀ ਉਹ ਕਾਰਵਾਂ ਸੀ!

ਸਫਰ ਵਿਚ ਤਾਂ ਅਕੱਲਾ ਮੈਂ ਹੀ ਮੈਂ ਸਾਂ
ਮੇਰੀ ਪੈੜਾਂ ਨਾ ਇਹ ਕ੍ਰਿਦੇ ਨਿਸ਼ਾਂ ਸੀ!

ਉਮਰ ਭਰ ਟੋਲਦਿਆਂ ਥਾਂ ਥਾਂ, ਖੁਥਾਂ ਤੇ
ਪਤਾ ਲਗਾ ਕਿ ਉਹ ਤਾਂ ਲਾ-ਮਕਾਂ ਸੀ!

ਸਿਆਣੇ ਗੱਲ ਕਹਿ ਗਏ ਨੇ ਸਿਆਣੀ
ਗੁਜ਼ਰਿਆ ਹੀ ਸਮਾਂ ਚੰਗਾ ਸਮਾਂ ਸੀ!

ਤੂਫਾਨੀ ਰਾਤ ਵਿਚ ਜਾਣਾ ਤੇ ਮਿਲਣਾ
ਕਿਸੇ ਸੱਚੇ ਹੀ ਆਸ਼ਕ ਦਾ ਹਿਆਂ ਸੀ!

ਹੈ ਸੌਂਹ ਮੈਨੂੰ ਵਫਾ ਦੀ ਐ-ਨਦੀਮਾਂ
ਵਫਾ ਜੀਣਾ ਵਫਾ ਮੇਰਾ ਈਮਾਂ ਸੀ!

*ਅਜ਼ਲ=ਆਦਿ, **ਅਜਲ=ਮੌਤ

••

ਕਤਰਾ ਖਾਰੇ ਪਾਣੀ ਦਾ
ਹੰਝੂ ਅੱਖ ਨਮਾਣੀ ਦਾ।

ਰੋਜ਼ ਸਿਆਪਾ ਕਰਦਾ ਹਾਂ
ਜਿੰਦੂ ਖਸਮਾਂ ਖਾਣੀ ਦਾ।

ਫੁੱਲਾਂ ਰੁੱਤੇ ਫੁਲ ਬਣਕੇ
ਜੋਬਨ, ਜੀਵਨ ਮਾਣੀ ਦਾ!

ਕਾਲਜਾ ਧੂ ਕੇ ਲੈ ਜਾਵੇ
ਚੇਤਾ ਵਿਛੜੇ ਹਾਣੀ ਦਾ।

ਇਕ ਹੋਵੇ ਤਾਂ ਗੰਢ ਲਵਾਂ
ਤੰਦ ਤੰਦ ਟੁਟਾ ਤਾਣੀ ਦਾ।

ਆਦਰ ਸਾਰੇ ਕਰਦੇ ਨੇ
ਮਿਠੀ ਬੋਲੀ ਬਾਣੀ ਦਾ।

ਤੱਕ ਕੇ ਅੱਖਾਂ ਚੇਹਰੇ ਨੂੰ
ਦਿਲ ਦਾ ਦਰਦ ਪਛਾਣੀ ਦਾ।

ਲੋਕਾਂ ਤੋਂ ਨੀ ਪੁੱਛੀ ਦਾ
ਬੂਹਾ ਦਿਲ ਦੇ ਹਾਣੀ ਦਾ।

ਬੰਨ੍ਹ ਲੈ ਲੜ ਇਕ ਗੱਲ 'ਨਦੀਮ'
ਸੁਫਨਾ ਜਗ ਨੂੰ ਜਾਣੀ ਦਾ।

# ਪੰਜ ਗ਼ਜ਼ਲਾਂ

ਕੁਲਵਿੰਦਰ ਖਹਿਰਾ

●

ਮੌਤ ਦਾ ਕਾਲਾ ਬੁਰਕਾ ਪਾ ਕੇ ਸਾਡੇ ਵਿਹੜੇ ਆਏ ਦਿਨ।
ਇਹ ਹਿਟਲਰ ਦੇ ਚਾਚੇ ਤਾਏ ਔਰੰਗਜ਼ੇਬ ਦੇ ਜਾਏ ਦਿਨ।

ਰੋਜ਼ ਈ ਘੁੱਟੇ ਪੀਂਦੇ ਰਹਿੰਦੇ ਫਿਰ ਨਾਂ ਭੈੜੇ ਰੱਜਦੇ ਦੀਹਦੇ
ਕਿਹੜੇ ਮਾਰੂਥਲ 'ਚੋਂ ਆਏ ਖ਼ੂਨ ਦੇ ਇੰਜ ਤਿਰਹਾਏ ਦਿਨ।

ਚਾਨਣ ਦੀ ਇਕ ਕਿਰਨ ਦੇ ਬਦਲੇ ਤੜਫ਼ ਤੜਫ਼ ਕੇ ਮਰਦੇ ਨੇ
ਸਿਖ਼ਰ ਦੁਪਹਿਰਾਂ ਡੁੱਲ ਗਏ ਜਾਪਣ ਨ੍ਹੇਰੇ ਇੰਜ ਦਬਾਏ ਦਿਨ।

ਇਹ ਮੁਦਤਾਂ ਦੇ ਗੂਹਿਣੇ ਪਤਾ ਨਹੀ ਕਦ ਤਾਈਂ ਦਾਗ਼ੀ ਰਹਿਣੇ
ਲੁਕ ਲੁਕ ਅੰਦਰੀ ਸਾਡੇ ਕੋਲੋਂ ਹੋਰ ਨਾ ਜਾਂਦੇ ਲੰਘਾਏ ਦਿਨ।

ਜਾਣ ਜਿਨ੍ਹਾਂ ਨੂੰ ਅੱਜ ਸੁਨਿਹਰੀ ਮਾਣ ਜਿਹਾ ਉਹ ਕਰਦੇ ਨੇ
ਰੋਣਗੇ ਚੇਤੇ ਕਰਕੇ ਇਕ ਦਿਨ ਬਦੀਆਂ ਵਿਚ ਗਵਾਏ ਦਿਨ।

ਭੂਤਕਾਲ ਦੀਆਂ ਫ਼ਾਈਲਾਂ ਵਿਚੋਂ ਭਿਜਦਾ ਖੋਚ ਲਿਆਈਏ ਫਿਰ
ਫੁਲ੍ਹਾਂ ਵਰਗੇ ਮਹਿਕੇ ਮਹਿਕੇ ਖੁਸ਼ੀਆਂ ਵਿਚ ਬਿਤਾਏ ਦਿਨ

ਭਲੇ ਦਿਨਾਂ ਨੇ ਆ ਜਾਣਾ ਹੈ ਯਾਦਾਂ ਨੇ ਧੁੰਦਲਾ ਜਾਣਾ ਹੈ
ਪਰ ਜੋ ਦਿਲਾਂ ਤੇ ਛਪ ਗਏ ਖਹਿਰੇ ਭੁਲਣੇ ਨਹੀ ਭੁਲਾਏ ਦਿਨ।

●●

ਹੋਰ ਲੰਮੀ ਹੁਣ ਹੋਣ ਨਾ ਦਈਏ ਕਾਲੀ ਬੋਲੀ ਰਾਤ
ਉਠੋ ਲਾਟਾਂ ਵਿਚ ਵਟਾਈਏ ਸੁਲਗ ਰਹੇ ਜਜ਼ਬਾਤ।

'ਨ੍ਹੇਰੇ ਦੇ ਦਰਿਆ ਵਿਚ ਡੁੱਬ ਕੇ ਸੂਰਜ ਕਦੇ ਨਾ ਮਰਦਾ
ਰਾਤ ਦਾ ਸੀਨਾ ਚੀਰ ਕੇ ਆਖ਼ਰ ਫੁੱਟ ਪੈਂਦੀ ਪ੍ਰਭਾਤ।

ਇਕ ਜੇ ਤੇਰਾ ਯਾਰ ਸੌਂ ਗਿਆ ਤਾਂ ਕੀ ਹੋਇਆ ਯਾਰਾ
ਲੱਖਾਂ ਤੇਰੇ ਯਾਰ ਜਾਗਦੇ ਸੁਣਨ ਲਈ ਤੇਰੀ ਬਾਤ।

ਰਗੜ ਰਗੜ ਕੇ ਪੱਥਰਾਂ ਅੱਗੇ ਨਾ ਕਰ ਮੱਥਾ ਦਾਗ਼ੀ
ਪੱਥਰਾਂ ਦੇ ਬੁੱਤ ਕਦੋਂ ਬਦਲਦੇ ਕਿਸੇ ਦੇ ਭਲਾ ਹਾਲਾਤ।

ਪਹਿਲਾਂ ਸਨ ਬਸ ਦੋ ਜਾਤਾਂ ਇਕ ਲੋਟੂ ਇਕ ਕਿਰਤੀ
ਹੁਣ ਵਿਚ ਤੀਜੀ ਸ਼ਾਮਲ ਹੋ ਗਈ ਆਦਮਖ਼ੋਰੀ ਜਾਤ।

ਰੋਹ ਦੇ ਬੂਟ ਹਾਲੇ ਤੀਕਰ ਕਿਉਂ ਨਹੀ ਕੱਢੇ ਪੱਤੇ
ਸੋਚ ਕੇ ਮਾਰੂਥਲ ਨੂੰ ਸਿੰਜਦੀ ਲਹੂ ਦੀ ਨਿੱਤ ਬਰਸਾਤ।

●●●

ਕਿੰਨਿਆਂ ਰੂਪਾਂ ਦੇ ਵਿਚ ਵੰਡੀ ਇਕ ਜਾਤ ਇਨਸਾਨ
ਕਿਧਰੇ ਕਾਤਿਲ ਕਿਧਰੇ ਮੁਨਸਿਫ਼ ਕਿਧਰੇ ਸਾਧ ਸ਼ੈਤਾਨ।

ਮਾਨਾਂ ਤੇ ਅਪਮਾਨਾਂ ਵਾਲੇ ਆਪਸ ਵਿਚ ਲੜ ਮਰ ਗਏ
ਲਾਸ਼ਾਂ ਥੱਲੇ ਸਹੀ ਸਲਾਮਤ ਪੱਥਰ ਦਾ ਭਗ਼ਵਾਨ।

ਇਹ ਜਾਣਦਿਆਂ ਕੇ ਕੁਸ਼ ਵੀ ਨਹੀ ਹੈ ਮੌਤ ਬਿਨਾਂ ਉਸ ਪੱਲੇ
ਕਿਉਂ ਪਰਵਾਨੇ ਕੁੱਦ ਸ਼ਮ੍ਹਾਂ ਵਿਚ ਜਾਨ ਗਵਾਈ ਜਾਣ।

ਜਿਸ ਧਰਤੀ ਨੂੰ ਮਾਂ ਨੇ ਕਹਿੰਦੇ ਉਸ ਦੇ ਸੀਨੇ ਉਤੇ
ਲੈ ਵੰਡੀਆਂ ਦੀਆਂ ਛੁਰੀਆਂ ਖਿੱਚਦੇ ਨਿੱਤ ਕੋਈ ਨਵਾਂ ਨਿਸ਼ਾਨ।

ਨਾਂ ਵਤਨ ਦਾ ਬਦਲਿਆਂ ਜੇਕਰ ਭਾਗ ਬਦਲਦੇ ਹੁੰਦੇ
ਤੀਜੀ ਦੁਨੀਆਂ ਵਿਚ ਨਾ ਹੁੰਦਾ ਫਿਰ ਅੱਜ ਪਾਕਿਸਤਾਨ।

ਦੁਨੀਆਂ ਵਿਚੋਂ ਹੂੰਝ ਕੇ ਲੈ ਜਾਏ ਜੋ ਹਰ ਪਿੰਗਲੀ ਸੋਚ
ਕਲਮ ਮੇਰੀ 'ਚੋਂ ਸੋਚ ਐਸੀ ਦਾ ਫੁੱਟੇ ਕਾਸ਼ ਤੂਫ਼ਾਨ।

●●●●

ਆਪਣਾ ਨਾਚ ਵਿਖਾਉਂਦੀਆਂ ਹਾਲੇ ਵੀ ਕਠਪੁਤਲੀਆਂ
ਗੈਰਾਂ ਦਾ ਮਨ ਪਰਚਾਉਂਦੀਆਂ ਹਾਲੇ ਵੀ ਕਠਪੁਤਲੀਆਂ।

ਨਾ ਇਹਨਾਂ ਦੀ ਹੋਂਦ ਆਪਣੀ ਨਾ ਇਹਨਾਂ ਦੀ ਸੋਚ
ਬਸ ਇਸ਼ਾਰੀ ਜਿਉਂਦੀਆਂ ਹਾਲੇ ਵੀ ਕਠਪੁੱਤਲੀਆਂ।

ਇਹਨਾਂ ਦੇ ਅੰਗੀ ਬੱਝੀਆਂ ਤੰਦਾਂ ਨਾ ਹਾਲੇ ਟੁੱਟੀਆਂ
ਉਂਜ ਆਪਣਾ ਆਪ ਤੁੜਾਉਂਦੀਆਂ ਹਾਲੇ ਵੀ ਕਠਪੁੱਤਲੀਆਂ।

ਦੂਰੋਂ ਦੂਰੋਂ ਵੇਖਿਆਂ ਇਨਸਾਨ ਹੀ ਨੇ ਲੱਗਦੀਆਂ
ਇੰਜ ਭੁਲੇਖੇ ਪਾਉਂਦੀਆਂ ਹਾਲੇ ਵੀ ਕਠਪੁੱਤਲੀਆਂ।

ਉਹਨਾਂ ਦੀ ਮਜ਼ਬੂਤੀ ਖਹਿਰੇ ਆ ਜ਼ਰਾ ਟੋਹ ਕੇ ਵੇਖੀਏ
ਉਂਗਲਾਂ ਤੇ ਨਚਾਉਂਦੀਆਂ ਹਾਲੇ ਵੀ ਕਠਪੁੱਤਲੀਆਂ

●●●●●

ਇਸ ਤਰ੍ਹਾਂ ਮੇਰੇ ਦੋਸਤਾ ਜ਼ਖ਼ਮ ਭਰਦੇ ਕਦੀ ਕਦੀ
ਸੋਚ ਹੀ ਮਰ ਜਾਏ ਨਾ ਦਿਲ ਕਦੀ ਕਦੀ।

ਮਹਿਰਮ ਦਿਲ ਦਾ ਲੱਭਣਾ ਵੀ ਮੁਸ਼ਕਲ ਏਨਾ ਹੋ ਗਿਆ
ਕੰਧਾਂ ਨਾ ਗੱਲਾਂ ਕਰਨ ਨੂੰ ਦਿਲ ਕਰਦੈ ਕਦੀ ਕਦੀ।

ਗੈਰ ਧਰਨ ਅੰਗਿਆਰ ਤਾਂ ਹੁੰਦਾ ਨਾ ਹੁਣ ਅਸਰ
ਤੜਫ਼ ਉਠਦਾਂ ਪਰ ਜਦੋਂ ਕੋਈ ਯਾਰ ਧਰਦੈ ਕਦੀ ਕਦੀ।

ਇਕ ਹੁਸਨ ਇਕ ਨਖ਼ਰਾ ਇਕ ਅਦਾ ਇਕ ਸਾਦਗੀ
ਕਿੰਨੇ ਖੰਜਰ ਇਕੋ ਵਾਰੀ ਦਿਲ ਜਰਦੈ ਕਦੀ ਕਦੀ।

ਨਦੀਆਂ ਨਾਲੇ ਸੁਰਖ਼ ਹੋ ਜਾਵਣ ਕੁਮਲਾ ਜਾਵਣ ਰੂਹਾਂ
ਮੇਰੇ ਪਿੰਡ ਤੇ ਇਸ ਤਰ੍ਹਾਂ ਦਾ ਮੀਂਹ ਵਰ੍ਹਦੈ ਕਦੀ ਕਦੀ।

ਸੋਹਣੀ ਦੇ ਕੱਚੇ ਵਾਂਗਰਾਂ ਉਸ ਨੂੰ ਖ਼ੋਰੀ ਜਾ ਰਿਹਾ
ਦਰਿਆ ਜਿਹੜਾ ਖ਼ੂਨ ਦਾ ਖਹਿਰਾ ਤਰਦੈ ਕਦੀ ਕਦੀ



# ਰੂਹ ਦੀ ਸਾਂਝ

## ਅਮਨਪਾਲ ਸਾਰਾ

ਹਲਕੀ ਹਲਕੀ ਬੂੰਦਾ ਬਾਂਦੀ ਨੂੰ ਚੀਰਦੀ ਹੋਈ ਟੈਕਸੀ ਕੰਪਾਊਂਡ ਵਿਚੋਂ ਗੁਜ਼ਰਕੇ ਇਸ ਉੱਚੀ ਸਾਰੀ ਬਹੁਮੰਜ਼ਿਲਾ ਇਮਾਰਤ ਦੀ ਲੌਬੀ ਸਾਹਮਣੇ ਪੋਰਟਿਕੋ ਵਿਚ ਰੁਕੀ। ਹਰਦੇਵ ਨੇ ਇਕ ਵਾਰੀ ਫਿਰ ਪੜ੍ਹਿਆ ਤੇ ਆਪਣੀ ਡਰਾਈਵਰ ਵਾਲੀ ਰੋਜ਼ਾਨਾ ਸੀਟ ਉਪਰ ਲਿਖੇ ਨੰਬਰ ਨਾਲ ਮੇਚਿਆ। ਫਿਰ ਟੈਕਸੀ ਵਿਚੋਂ ਨਿਕਲਕੇ ਲੌਬੀ ਸਾਹਮਣੇ ਲੱਗੇ ਵੱਡੇ ਸਾਰੇ ਇੰਟਰਕਾਮ ਉਪਰ ਅਠਵੀ ਮੰਜਿਲ ਉਪਰਲੇ ਕਿਸੇ ਫਲੈਟ ਦੇ ਨੰਬਰ ਵਾਲਾ ਬਟਨ ਦੱਬ ਕੇ ਇੰਤਜਾਰ ਕਰਨ ਲੱਗਾ।

"ਹੈਲੋਅਅ..." ਜਲਦੀ ਹੀ ਇੰਟਰਕਾਮ ਉਪਰ ਇਹ ਪਿਆਰੀ ਜਿਹੀ ਜ਼ਨਾਨਾ ਆਵਾਜ਼ ਸੁਣਾਈ ਦਿੱਤੀ।

"ਯੋਅਰ ਟੈਕਸੀ 'ਜ਼ ਹੀਅਰ ਮੈਮ!" ਬਾਅਦਬ ਅਮਰੀਕਣ ਲਹਿਜ਼ੇ ਵਿਚ ਹਰਦੇਵ ਇੰਟਰਕਾਮ ਦੇ ਕੋਲ ਮੂੰਹ ਲਿਜਾ ਕੇ ਬੋਲਿਆ।

"ਵੂਈ ਵਿਲ ਬੀ ਰਾਈਟ ਡਾਊਨ!" ਉਸੇ ਪਿਆਰੀ ਆਵਾਜ਼ ਨੂੰ ਸੁਣਕੇ ਹਰਦੇਵ ਟੈਕਸੀ ਵਿਚ ਬੈਠ ਕੇ ਉਡੀਕਣ ਲੱਗ ਪਿਆ। ਸਾਹਮਣੇ ਪਹਾੜੀ ਉਪਰ ਉਸਨੂੰ ਆਪਣੀ ਯੂਨੀਵਰਸਿਟੀ ਦੀਆਂ ਬੱਤੀਆਂ ਦਿਖਾਈ ਦੇ ਰਹੀਆਂ ਸਨ ਜਿਨ੍ਹਾਂ ਨੂੰ ਦੇਖਕੇ ਉਸਨੂੰ ਅਗਲੇ ਹਫਤੇ ਆ ਰਹੇ ਇਮਤਿਹਾਨ ਦੀ ਯਾਦ ਆ ਗਈ ਤੇ ਉਹ ਜ਼ਰਾ ਪੜ੍ਹਾਈ ਦੇ ਹਿਸਾਬ ਕਿਤਾਬ ਵਿਚ ਗੁਆਚ ਗਿਆ। ਉਸੇ ਕੁ ਵੇਲੇ ਉਸਦੀ ਟੈਕਸੀ ਦੇ ਪਿੱਛੇ ਇਕ ਹੋਰ ਗੱਡੀ ਆ ਕੇ ਰੁਕੀ ਤੇ ਉਸਨੇ ਆਪਣੀਆਂ ਹੈੱਡ ਲਾਈਟਾਂ ਦਾ ਡਿੱਪਰ ਜਿਹਾ ਮਾਰਿਆ। ਸ਼ਾਇਦ ਕਿਣ ਮਿਣ ਤੋਂ ਬਚਣ ਲਈ ਉਸ ਗੱਡੀ ਦੀਆਂ ਸਵਾਰੀਆਂ ਛੱਤ ਥੱਲੇ ਉਤਰਨਾ ਚਾਹੁੰਦੀਆਂ ਸਨ ਤੇ ਪੋਰਟਿਕੋ ਵਿਚ ਸਿਰਫ ਇਕੋ ਗੱਡੀ ਜੋਗੀ ਜਗ੍ਹਾ ਸੀ ਜੋ ਹਰਦੇਵ ਦੀ ਟੈਕਸੀ ਨੇ ਮੱਲੀ ਹੋਈ ਸੀ।

ਪਹਿਲਾਂ ਤਾਂ ਹਰਦੇਵ ਦਾ ਦਿਲ ਕੀਤਾ ਕਿ ਉਹ ਅੜ ਕੇ ਖੜ੍ਹਾ ਰਹੇ ਉਥੇ, ਵੱਧ ਤੋਂ ਵੱਧ ਕੀ ਵਿਗਾੜ ਲੈਣਗੇ ਉਸਦਾ ਇਹ ਪਿਛਲੀ ਗੱਡੀ ਵਾਲੇ? ਪਰ ਫਿਰ ਇਹ ਸੋਚ ਕੇ ਕਿ ਅਜੇ ਸਾਰੀ ਰਾਤ ਹੀ ਉਸਨੇ ਟੈਕਸੀ ਚਲਾਉਣੀ ਹੈ ਕਾਹਨੂੰ ਹੁਣੇ ਕਿਸੇ ਨਾਲ ਮਾੜਾ ਚੰਗਾ ਬੋਲ ਕੇ ਮੂਡ ਖਰਾਬ ਕਰਨਾ ਹੈ, ਉਸਨੇ ਟੈਕਸੀ ਇਮਾਰਤ ਦੀ ਲੌਬੀ ਸਾਹਮਣਿਉਂ ਹਟਾ ਕੇ ਥੋੜ੍ਹਾ ਅਗਾਂਹ ਖੜੀ ਕਰ ਲਈ।

ਇਤਨੇ ਨੂੰ ਗੱਡੀ ਵਿਚਲੇ ਪਿਛਾਂਹ ਦੇਖਣ ਵਾਲੇ ਸ਼ੀਸ਼ੇ ਵਿਚ ਉਸਨੂੰ ਦੋ ਮਨੁੱਖੀ ਆਕਾਰ ਲੌਬੀ ਵਿਚੋਂ ਨਿਕਲਕੇ ਉਸਦੀ ਟੈਕਸੀ ਵੱਲ ਨੂੰ ਆਉਂਦੇ ਦਿਸੇ। ਸ਼ਾਇਦ ਇਹ ਉਹੀ ਸਨ ਜਿਨ੍ਹਾਂ ਨੇ ਟੈਕਸੀ ਬੁਲਾਈ ਸੀ। ਭਾਵੇਂ ਸ਼ਾਮ ਦਾ ਹਨੇਰਾ ਕਾਫੀ ਡੂੰਘਾ ਹੋ ਰਿਹਾ ਸੀ ਪਰ ਫਿਰ ਵੀ ਸ਼ੀਸ਼ੇ ਰਾਹੀ ਉਨ੍ਹਾਂ ਦੀ ਵੇਸ਼-ਭੂਸ਼ਾ ਦੇਖ ਕੇ ਹਰਦੇਵ ਨੂੰ ਇਹ ਅੰਦਾਜ਼ਾ ਹੋ ਗਿਆ ਸੀ ਕਿ ਇਨ੍ਹਾਂ ਤੁਰੇ ਆ ਰਹੇ ਆਕਾਰਾਂ ਵਿਚੋਂ ਇਕ ਜੀਨ ਦੀ ਘਸੀ ਹੋਈ ਪੈਂਟ ਜੈਕਟ ਵਾਲਾ ਪੱਚੀ ਤੀਹ ਸਾਲ ਦਾ ਗੋਰਾ ਨੌਜੁਆਨ ਸੀ ਤੇ ਉਸਦੇ ਨਾਲ ਗੋਡਿਆਂ ਤੱਕ ਲੰਮਾ ਕਾਲਾ ਕੋਟ ਪਹਿਨੀ ਸੁਨਿਹਰੀ ਵਾਲਾਂ ਵਾਲੀ ਬਾਈ-ਚੌਵੀ ਸਾਲ ਦੀ ਗੋਰੀ ਮੁਟਿਆਰ। ਦੋਵੇਂ ਜਣੇ ਆਪਣਾ ਆਪਣਾ ਦਰਵਾਜਾ ਖੋਲ੍ਹ ਕੇ ਪਿਛਲੀ ਸੀਟ ਉਪਰ ਨੇੜੇ ਨੇੜੇ ਬੈਠ ਗਏ। ਹਰਦੇਵ ਨੇ ਗੱਡੀ ਤੋਰਨ ਤੋਂ ਪਹਿਲਾਂ ਸ਼ੀਸ਼ੇ ਰਾਹੀ ਪਿਛਾਂਹ ਦੇਖਿਆ ਤਾਂ ਮੁਟਿਆਰ ਜ਼ਰਾ ਨੀਵੀ ਪਾਈ ਆਪਣਾ ਪਰਸ ਟਟੋਲਣ ਵਿਚ ਮਗਨ ਸੀ ਪਰ ਗਭਰੂ ਨਾਲ ਅੱਖਾਂ ਚਾਰ ਹੁੰਦੇ ਸਾਰ ਉਸਦੇ ਜ਼ਰਾ ਉਦਾਸ ਜਾਪਦੇ ਮੂੰਹ ਵਿਚੋਂ ਹੌਲੀ ਜਿਹੀ ਨਿਕਲਿਆ, "ਡਾਊਨ ਟਾਊਨ ਪਲੀਜ਼।"

ਹਰਦੇਵ ਨੇ ਸਿਰ ਨੂੰ 'ਯੈਸ ਸਰ' ਕਹਿਣ ਦੇ ਅੰਦਾਜ਼ ਵਿਚ ਹਲਕਾ ਜਿਹਾ ਝਟਕਿਆ ਤੇ ਟੈਕਸੀ ਕੰਪਾਊਂਡ ਵਿਚੋਂ ਕੱਢ ਕੇ ਹੈਲੀਫੈਕਸ ਸਟਰੀਟ ਉਪਰ ਮੋੜ ਦਿੱਤੀ। ਕੁੱਝ ਅੱਗੇ ਜਾ ਕੇ ਡੱਬੀ ਸਟਰੀਟ ਉਪਰ ਸੱਜੇ ਪਾਸੇ ਮੋੜ ਦਿੱਤੀ। "ਹੇਸਟਿੰਗਜ਼ ਸਟਰੀਟ ਦੀ ਬਜਾਏ ਕਰਟਿਸ ਸਟਰੀਟ ਥਾਣੀ ਜਾਵੀਂ ਪਲੀਜ਼," ਗਭਰੂ ਨੇ ਉਸੇ ਸੁਰ ਵਿਚ ਕਿਹਾ।

"ਸ਼ੁਅਰ!" ਕਹਿਕੇ ਹਰਦੇਵ ਨੇ ਫਿਰ ਪਿਛਾਂਹ ਦੇਖਣ ਵਾਲੇ ਸ਼ੀਸ਼ੇ ਵਿਚ ਤੱਕਿਆ। ਗਭਰੂ ਆਪਣੀ ਜੀਨ ਦੀ ਜੈਕਟ ਉਤਾਰ ਕੇ ਪੱਟਾਂ ਵਿਚ ਰੱਖ ਚੁੱਕਾ ਸੀ। ਜਿਥੇ ਉਸਦੀਆਂ ਨਿੱਕੀਆਂ ਬਾਹਾਂ ਵਾਲੀ ਟੀ ਸ਼ਰਟ ਵਿਚ ਉਸਦੀ ਉਭਰਵੀਂ ਛਾਤੀ ਤੇ ਡੌਲਿਆਂ ਦੀਆਂ ਮਛਲੀਆਂ ਉਸਦੇ ਅੰਦਰ ਮੌਜੂਦ ਤਾਕਤ ਦਾ ਅਹਿਸਾਸ ਕਰਾਉਂਦੀਆਂ ਸਨ ਉਥੇ ਉਸਦਾ ਉਦਾਸਿਆ ਚਿਹਰਾ ਉਸਦੇ ਦਿਲ ਦੇ ਬੁਝੇ ਹੋਣ ਦਾ ਪ੍ਰਗਟਾਵਾ ਕਰਦਾ ਸੀ।

"ਸਨਿਚਰਵਾਰ ਦੀ ਸ਼ਾਮ ਨੂੰ ਅਜਿਹਾ ਬੰਦਾ ਉਦਾਸ ਕਿਵੇਂ ਹੋ ਸਕਦਾ ਹੈ, ਉਹ ਵੀ ਡਾਊਨ ਟਾਊਨ ਜਾਂਦੇ ਵਕਤ? ਐਸ ਵੇਲੇ ਤਾਂ ਆਮ ਨੌਜੁਆਨ ਗੋਰੇ ਗੋਰੀਆਂ ਦੇ ਕਲੱਬ ਜਾਣ ਦੀ ਖੁਸ਼ੀ ਵਿਚ ਪੈਰ ਧਰਤੀ ਉਪਰ ਨਹੀਂ ਲਗਦੇ ਹੁੰਦੇ।.....ਪਤਾ ਨਹੀ ਅੰਦਰੋਂ ਸ਼ਾਇਦ ਆਪਸ ਵਿਚ ਲੜ ਕੇ ਆਏ ਹੋਣਗੇ।" ਸੋਚ ਕੇ ਹਰਦੇਵ ਆਪਣਾ ਧਿਆਨ ਡਰਾਇਵਿੰਗ ਉਪਰ ਕੇਂਦ੍ਰਿਤ ਕਰਨ ਲੱਗਾ ਕਿਉਂਕਿ ਅਗਾਂਹ ਇਕ ਜਗਹ ਤੋਂ ਸੜਕ ਪੁੱਟੀ ਹੋਈ ਸੀ, ਸ਼ਾਇਦ ਦਿਨ ਵੇਲੇ ਕੋਈ ਅੰਡਰ ਗਰਾਊਂਡ ਮੁਰੰਮਤ ਦਾ ਕੰਮ ਹੁੰਦਾ ਹੋਵੇਗਾ। ਐਸ ਵੇਲੇ ਉਸ ਪੁੱਟੇ ਹੋਏ ਭਾਗ ਨੂੰ ਓਪਰੀ ਜਿਹੀ ਬੱਜਰੀ ਤੇ ਲੁੱਕ ਸਿੱਟ ਕੇ ਜ਼ਰਾ ਉਭੜ-ਖਾਬੜ ਟੈਂਪ੍ਰੇਰੀ ਜਿਹਾ ਰਾਹ ਬਣਾ ਦਿੱਤਾ ਸੀ ਜਿੱਥੋਂ ਲੰਘਣ ਵੇਲੇ ਗੱਡੀ ਨੂੰ ਹਲਕਾ ਜਿਹਾ ਝਟਕਾ ਲੱਗਾ ਤੇ ਉਸਦੇ ਡੈਸ਼ ਬੋਰਡ ਵਿਚ ਇਕ ਛੋਟੀ ਜਿਹੀ ਲਾਲ ਬੱਤੀ ਜਗ ਪਈ। ਹਰਦੇਵ ਦੀ ਨਜ਼ਰ ਨੇ ਝੱਟ ਤਾੜ ਲਿਆ ਕਿ ਟੈਕਸੀ ਦੇ ਚੌਹਾਂ ਦਰਵਾਜ਼ਿਆਂ ਵਿਚੋਂ ਇਕ ਅੱਧਾ ਬੰਦ ਹੋਣ ਤੋਂ ਬਾਅਦ ਪੂਰੀ ਤਰ੍ਹਾਂ ਲਾਕ ਨਹੀ ਹੋਇਆ। ਉਸਨੇ ਆਪਣੇ ਪਾਸੇ ਵਾਲਾ ਚੈੱਕ ਕੀਤਾ, ਉਹ ਠੀਕ ਨਿਕਲਿਆ। ਦੂਸਰੇ ਪਾਸੇ ਵਾਲਾ ਤਾਂ ਕਿਸੇ ਨੇ ਖੋਲ੍ਹਿਆ ਹੀ ਨਹੀ, ਜ਼ਰੂਰ ਪਿਛਲੇ ਦੋਨਾਂ ਵਿਚੋਂ ਇਕ ਹੋਵੇਗਾ।

ਉਸਨੇ ਪਿਛਾਂਹ ਵੱਲ ਜ਼ਰਾ ਕੁ ਧੌਣ ਘੁਮਾਈ। ਗੋਰੀ ਕੁੜੀ ਮੂੰਹ ਅੱਗੇ ਇਕ ਛੋਟਾ ਜਿਹਾ ਸ਼ੀਸ਼ਾ ਕਰੀ ਆਪਣੀ ਗੂੜ੍ਹੀ ਲਿਪਸਟਿਕ ਸੁਆਰ ਰਹੀ ਸੀ ਜਿਸ ਕਰਕੇ ਹਰਦੇਵ ਨੂੰ ਉਸਦਾ ਮੂੰਹ ਨਾ ਦਿਸਿਆ।

"ਸ਼ਾਇਦ ਤੁਹਾਡਾ ਕੋਈ ਦਰਵਾਜ਼ਾ ਪੂਰੀ ਤਰ੍ਹਾਂ ਲਾਕ ਨਹੀ ਹੋਇਆ," ਕਹਿਕੇ ਉਸਨੇ ਗਰਦਨ ਸਿੱਧੀ ਕਰ ਲਈ।

"ਉਹ, ਸ਼ਾਇਦ ਮੇਰੇ ਪਾਸੇ ਵਾਲਾ ਹੀ ਹੈ, ਆਈ ਐਮ ਸੌਰੀ," ਪਿਆਰੀ ਆਵਾਜ਼ ਵਿਚ ਕਹਿਕੇ ਗੋਰੀ ਮੁਟਿਆਰ ਨੇ ਹਥਲਾ ਸ਼ੀਸ਼ਾ ਆਪਣੇ ਪਰਸ ਵਿਚ ਰੱਖਿਆ ਤੇ ਫਿਰ ਦਰਵਜ਼ਾ ਖੋਲ੍ਹ ਕੇ ਉਸਦੀ ਝੀਥ ਵਿਚੋਂ ਆਪਣਾ ਲੰਬਾ ਕੋਟ ਅੰਦਰ ਨੂੰ ਸਮੇਟਿਆ ਤੇ ਦਰਵਾਜ਼ਾ ਜ਼ਰਾ ਜ਼ੋਰ ਨਾਲ ਬੰਦ ਕਰਕੇ ਗੋਰੇ ਵੱਲ ਨੂੰ ਹੋਰ ਸਰਕ ਗਈ।

ਐਤਕੀ ਉਸਦੀ ਆਵਾਜ਼ ਸੁਣਕੇ ਹਰਦੇਵ ਨੂੰ ਜਾਪਿਆ ਕਿ ਇਹ ਉਸਨੇ ਪਹਿਲਾਂ ਵੀ ਕਿਤੇ ਸੁਣੀ ਹੋਈ ਹੈ। ਜਦੋਂ ਉਸਨੇ ਦਰਵਾਜ਼ੇ ਦੀ ਝੀਥ ਵਿਚੋਂ ਆਪਣਾ ਕੋਟ ਅੰਦਰ ਨੂੰ ਖਿੱਚਣ ਲਈ ਦਰਵਾਜ਼ਾ ਖੋਲਿਆ ਸੀ ਤਾਂ ਟੈਕਸੀ ਦੀ ਛੱਤ ਅੰਦਰਲੀ ਮੱਧਮ ਜਿਹੀ ਬੱਤੀ ਜਗ ਪਈ ਸੀ ਤੇ ਪਿਛਾਂਹ ਦੇਖਣ ਵਾਲੇ ਸ਼ੀਸ਼ੇ ਵਿਚ ਹਰਦੇਵ ਨੇ ਉਸਦੀ ਸੂਰਤ ਪਛਾਨਣ ਦੀ ਕੋਸ਼ਿਸ਼ ਕੀਤੀ ਸੀ। ਪਰ ਇਸ ਤੋਂ ਪਹਿਲਾਂ ਕਿ ਜ਼ਰਾ ਭਾਰੇ ਮੇਕ ਅੱਪ ਦੀ ਤਹਿ ਥੱਲੇ ਉਹ ਚਿਹਰਾ ਪਛਾਣ ਸਕਦਾ, ਦਰਵਾਜਾ ਬੰਦ ਹੋ ਗਿਆ ਤੇ ਸਿੱਟੇ ਵਜੋਂ ਛੱਤ ਵਿਚਲੀ ਬੱਤੀ ਬੁਝ ਗਈ। ਹਰਦੇਵ ਯਾਦ ਕਰਨ ਦੀ ਕੋਸ਼ਿਸ਼ ਕਰਨ ਲੱਗਾ।

ਥੋੜ੍ਹਾ ਅਗਾਂਹ ਜਾ ਕੇ ਗੱਡੀ ਕਰਟਿਸ ਸਟ੍ਰੀਟ ਦੇ ਚੋਰਾਹੇ ਉਪਰ ਲਾਲ ਬੱਤੀ ਹੋਣ ਕਾਰਨ ਰੁਕ ਗਈ। ਇਥੋਂ ਉਸਨੇ ਡਾਊਨ ਟਾਊਨ ਵੱਲ ਜਾਣ ਲਈ ਖੱਬੇ ਪਾਸੇ ਮੁੜਨਾ ਸੀ।

"ਪਰਸੋਂ ਸਵੇਰੇ ਇਥੋਂ ਖੱਬੇ ਦੀ ਬਜਾਏ ਸੱਜੇ ਪਾਸੇ ਨੂੰ ਮੁੜ ਰਿਹਾ ਹੋਵਾਂਗਾ," ਟੈਕਸੀ ਮੋੜਦਾ ਹਰਦੇਵ ਸੋਚ ਰਿਹਾ ਸੀ। ਜੇਕਰ ਇਥੋਂ ਖੱਬੇ ਦੀ ਬਜਾਏ ਸੱਜੇ ਪਾਸੇ ਮੁੜੀਏ ਤਾਂ ਇਹ ਡਬੀ ਸਟ੍ਰੀਟ ਪਹਾੜੀ ਚੜ੍ਹ ਕੇ ਸਿੱਧੀ ਯੂਨੀਵਰਸਿਟੀ ਜਾ ਵੜਦੀ ਹੈ। ਮੁੜਦਿਆਂ ਸਾਰ ਹੀ ਕਾਰਨਰ ਉਪਰ ਯੂਨੀਵਰਸਿਟੀ ਵੱਲ ਜਾਣ ਵਾਲੀਆਂ ਬੱਸਾਂ ਦਾ ਸਟਾਪ ਹੈ ਜਿਥੋਂ ਬਹੁਤ ਸਾਰੇ ਵਿਦਿਆਰਥੀ ਬੱਸ ਫੜਦੇ ਹਨ। ਕਈ ਵਾਰੀ ਜੇਕਰ ਬੱਸ ਮਿੱਸ ਹੋ ਜਾਵੇ ਜਾਂ ਫਿਰ ਵੈਸੇ ਹੀ ਕਿਰਾਇਆ ਬਚਾਉਣ ਲਈ ਕਈ ਵਿਦਿਆਰਥੀ ਲੰਘਦੀਆਂ ਕਾਰਾਂ ਤੋਂ ਲਿਫਟ ਮੰਗ ਲੈਂਦੇ ਹਨ ਅਤੇ ਕਿਉਂਕਿ ਜਿਆਦਾ ਤਰ ਉਧਰ ਨੂੰ ਜਾਂਦੇ ਕਾਰਾਂ ਵਾਲੇ ਯੂਨੀਵਰਸਿਟੀ ਹੀ ਜਾਣ ਵਾਲੇ ਹੁੰਦੇ ਹਨ ਇਸ ਕਰਕੇ ਮੰਗਣ ਵਾਲਿਆਂ ਨੂੰ ਲਿਫਟ ਵੀ ਜਲਦੀ ਮਿਲ ਜਾਂਦੀ ਹੈ।

'ਖਟਾਅ...ਕ..' ਹਰਦੇਵ ਦੇ ਦਿਮਾਗ ਨੂੰ ਜਿਵੇਂ ਝਟਕਾ ਲੱਗਕੇ ਯਾਦਾਂ ਦੇ ਘੋੜਿਆਂ ਨੂੰ ਅੱਡੀ ਲੱਗ ਗਈ ਹੋਵੇ ਤੇ ਟੈਕਸੀ ਦੀ ਪਿਛਲੀ ਸੀਟ ਉਪਰ ਬੈਠੀ ਗੋਰੀ ਮੁਟਿਆਰ ਦੇ ਨਖ਼ਸ਼ ਉਸਦੇ ਜ਼ਿਹਨ ਵਿਚ ਸਾਫ਼ ਹੁੰਦੇ ਚਲੇ ਗਏ।

"ਉਹ ਹੋਅ.......ਇਹ ਤਾਂ ਐਲਿਸ ਹੈ," ਉਸਨੇ ਜਿਵੇਂ ਮਨ ਵਿਚ ਕਿਹਾ। ਇਸੇ ਬੱਸ ਸਟਾਪ ਉਪਰ ਤਕਰੀਬਨ ਇਕ ਸਾਲ ਪਹਿਲਾਂ ਹਰਦੇਵ ਨੂੰ ਮਿਲੀ ਸੀ ਜਦੋਂ ਉਹ ਸਵੇਰੇ ਸਵੇਰੇ ਯੂਨੀਵਰਸਿਟੀ ਜਾਂਦਾ ਇਸੇ ਚੌਰਾਹੇ ਦੀ ਲਾਲ ਬੱਤੀ ਉਪਰ ਰੁਕਿਆ ਸੀ। ਬਸ ਸਟਾਪ ਤੋਂ ਦੂਰ ਹੋ ਰਹੀ ਇਕ ਬੱਸ ਦੇ ਮਗਰ ਐਲਿਸ ਭੱਜ ਰਹੀ ਸੀ ਪਰ ਬੱਸ ਦੇ ਡਰਾਈਵਰ ਨੇ ਸ਼ਾਇਦ ਉਸ ਨੂੰ ਨਹੀ ਸੀ ਦੇਖਿਆ, ਤੇ ਉਹ ਹਾਰ ਕੇ ਮਸੋਸਿਆ ਜਿਹਾ ਮੂੰਹ ਲੈ ਕੇ ਉਥੇ ਹੀ ਖੜ੍ਹ ਗਈ ਸੀ। ਸਾਧਾਰਨ ਜਿਹੀ ਜੀਨ ਦੀ ਪੈਂਟ ਤੇ ਜੈਕਟ ਵਿਚ ਵੀ ਉਹ ਕਿੰਨੀ ਫੱਬਦੀ ਸੀ। ਹਰੀ ਬੱਤੀ ਹੁੰਦਿਆਂ ਹੀ ਹਰਦੇਵ ਨੇ ਜੱਕੋ ਤੱਕੋ ਵਿਚ ਕਾਰ ਉਸਦੇ ਸਾਹਮਣੇ ਰੋਕ ਕੇ ਦਰਵਾਜ਼ਾ ਖੋਲ੍ਹਦਿਆਂ ਕਿਹਾ ਸੀ, "ਮੈਂ ਯੂਨੀਵਰਸਿਟੀ ਜਾ ਰਿਹਾ ਹਾਂ।"

ਛਿਣ ਕੁ ਦੀ ਬੇਮਲੂਮ ਹਿਚਕਾਹਟ ਮਗਰੋਂ "ਧੰਨਵਾਦ" ਕਹਿਕੇ ਐਲਿਸ ਉਸਦੇ ਬਰਾਬਰ ਦੀ ਸੀਟ ਉਪਰ ਬੈਠ ਗਈ ਸੀ। ਯੂਨੀਵਰਸਿਟੀ ਦੀ ਪਹਾੜੀ ਦੀ ਚੜ੍ਹਾਈ ਉਪਰ ਹਰਦੇਵ ਦੀ ਪੁਰਾਣੀ ਕਾਰ ਜ਼ਰਾ ਸ਼ੋਰ ਮਚਾਉਂਦੀ ਚੜ੍ਹ ਰਹੀ ਸੀ ਤੇ ਹਰਦੇਵ ਅੰਦਰੋਂ ਅੰਦਰ ਸ਼ਰਮਸਾਰ ਹੁੰਦਾ ਸੋਚ ਰਿਹਾ ਸੀ ਕਿ ਅਜਿਹੀ ਖੂਬਸੂਰਤ ਕੁੜੀ ਤਾਂ ਘੱਟੋ ਘੱਟ ਰੋਲਜ਼ ਰੋਇਸ ਵਿਚ ਬਿਠਾਉਣੀ ਚਾਹੀਦੀ ਹੈ, ਤੇ ਯੂਨੀਵਰਸਿਟੀ ਪਹੁੰਚਣ ਤੱਕ ਉਹ ਇਸੇ ਸ਼ਰਮ ਦਾ ਮਾਰਿਆ ਉਸ ਨਾਲ ਕੋਈ ਗੱਲ ਨਾ ਸ਼ੁਰੂ ਕਰ ਸਕਿਆ ਸੀ। ਸਿਰਫ ਪਾਰਕਿੰਗ ਲਾਟ ਵਿਚ ਗੱਡੀ ਖੜੀ ਕਰਕੇ ਬਾਹਰ ਨਿਕਲਣ ਵੇਲੇ ਇਤਨਾ ਹੀ ਕਹਿ ਸਕਿਆ, "ਮੈਨੂੰ ਅਫਸੋਸ ਹੈ ਕਿ ਮੇਰੀ ਇਹ ਪੁਰਾਣੀ ਜਿਹੀ ਕਾਰ ਕਾਫ਼ੀ ਗੰਦੀ ਮੰਦੀ ਹੈ।"

ਤੇ ਇਸਦੇ ਜੁਆਬ ਵਿਚ ਉਸਨੇ ਸੁੰਦਰ ਮੁਸਕਾਨ ਨਾਲ ਕਿਹਾ ਸੀ, "ਕੋਈ ਗੱਲ ਨਹੀ, ਇਨਸਾਨ ਸਿਰਫ ਦਿਲ ਦਾ ਸਾਫ ਸੁਥਰਾ ਹੋਣਾ ਚਾਹੀਦਾ ਹੈ।"

ਸਹਿਜ ਸੁਭਾਅ ਉਸਦੇ ਮੂੰਹੋਂ ਨਿਕਲੇ ਇਨ੍ਹਾਂ ਸੂਝਵਾਨ ਸ਼ਬਦਾਂ ਨੂੰ ਸੁਣਕੇ ਹਰਦੇਵ ਮੱਲੋ ਮੱਲੀ ਆਪਣਾ ਕਿਤਾਬਾਂ ਵਾਲਾ ਬੈਗ ਚੁੱਕ ਕੇ ਉਸਦੇ ਬਰਾਬਰ ਹੀ ਕੁਆਡਰੈਂਗਲ ਵਲ ਨੂੰ ਤੁਰ ਪਿਆ।

"ਮੇਰਾ ਨਾਮ ਹੈਰੀ ਹੈ," ਹਰਦੇਵ ਨੇ ਜ਼ਰਾ ਹੌਸਲਾ ਕੱਢ ਕੇ ਸੱਜਾ ਹੱਥ ਮਿਲਾਉਣ ਲਈ ਅਗਾਂਹ ਕਰਦਿਆਂ ਆਪਣੇ ਨਾਮ ਦਾ ਅੰਗ੍ਰੇਜ਼ੀਕਰਣ ਕੀਤਾ।

"ਆਈ ਐਮ ਐਲਿਸ,' ਕਿਤਾਬਾਂ ਵਾਲਾ ਬੈਗ ਖੱਬੇ ਮੋਢੇ ਉਪਰ ਲਟਕਾ ਕੇ ਆਪਣਾ ਮਲੂਕ ਜਿਹਾ ਹੱਥ ਅਗਾਂਹ ਵਧਾਇਆ।

"ਮੈਂ ਫਿਜ਼ਿਕਸ ਵਿਚ ਮੇਜਰ ਕਰ ਰਿਹਾ ਹਾਂ," ਉਸਦੇ ਨਾਲ ਰਲਣ ਦੀ ਕੋਸ਼ਿਸ਼ ਕਰਦੇ ਨੇ ਆਪਣੀ ਜਾਣ ਪਛਾਣ ਅਗਾਂਹ ਵਧਾਈ।

"ਮੇਰਾ ਇਹ ਪਹਿਲਾ ਈ ਸਾਲ ਹੈ, ਅਜੇ ਫੈਸਲਾ ਨਹੀ ਕਰ ਸਕੀ ਕਿ ਸਾਈਕਾਲੋਜੀ ਵਿਚ ਮੇਜਰ ਕਰਾਂ ਕਿ ਫਿਲਾਸਫੀ ਵਿਚ," ਭੋਲੇਪਨ ਨਾਲ ਉਹ ਬੋਲੀ।

"ਉਹ ਗੁਅਡ..." ਐਵੇਂ ਹਰਦੇਵ ਦੇ ਮੂੰਹੋਂ ਨਿਕਲ ਗਿਆ।

ਐਡਮਿਨਿਸਟ੍ਰੇਸ਼ਨ ਬਿਲਡਿੰਗ ਦੇ ਬਾਹਰਵਾਰੋਂ ਲੰਘ ਕੇ ਅੱਗੇ ਪੌੜੀਆਂ ਉਤਰਕੇ ਐਲਿਸ ਜਦੋਂ ਆਪਣੇ ਕਲਾਸਰੂਮ ਵੱਲ ਮੁੜਨ ਲੱਗੀ ਤਾਂ ਹਰਦੇਵ ਨੇ ਥੋੜ੍ਹਾ ਹੋਰ ਸਾਹਸ ਬਟੋਰ ਕੇ ਪੁੱਛ ਲਿਆ,

"ਕੀ ਮੈਂ ਅੱਜ ਤੇਰੇ ਨਾਲ....ਲੰਚ ਖਾ ਸਕਦਾ ਹਾਂ?" ਇਕ ਛਿਣ ਰੁਕ ਕੇ ਪਿਛਾਂਹ ਦੇਖਦੀ ਐਲਿਸ ਬੜੀ ਨਿਮਰਤਾ ਨਾਲ ਬੋਲੀ, "ਨਹੀ, ਇਹ ਸੰਭਵ ਨਹੀ।"

ਤੁਰੰਤ ਹਰਦੇਵ ਦੇ ਮੂੰਹੋਂ ਨਿਕਲ ਗਿਆ, "ਚਲੋ ਕੋਈ ਗੱਲ ਨੀ, ਆਈ ਐਮ ਸੌਰੀ," ਕਹਿੰਦੇ ਦਾ ਸੁਰ ਜ਼ਰਾ ਢਿੱਲਾ ਪੈ ਗਿਆ, ਜਿਸਨੂੰ ਸ਼ਾਇਦ ਐਲਿਸ ਨੇ ਭਾਂਪ ਲਿਆ,

"ਦਰਅਸਲ ਅੱਜ ਇਸ ਲੈਕਚਰ ਤੋਂ ਬਾਅਦ ਮੈਨੂੰ ਡਾਊਨ ਟਾਊਨ ਬੱਸ ਟਰਮੀਨਲ ਤੇ ਜਾਣਾ ਪੈਣਾ ਹੈ, ਮੇਰਾ ਬੁਆਏ ਫਰੈਂਡ ਆ ਰਿਹਾ ਹੈ, ਟਰਾਂਟੋ ਤੋਂ," ਐਲਿਸ ਨੇ ਉਸੇ ਨਿਮਰਤਾ ਨਲ ਕਿਹਾ।

"ਓਅਹ..." ਕਹਿਕੇ ਹਰਦੇਵ ਨੇ ਇਕ ਫਿੱਕੀ ਜਿਹੀ ਮੁਸਕਾਨ ਦੇਣ ਦੀ ਕੋਸ਼ਿਸ਼ ਕੀਤੀ ਤੇ ਗਰਦਨ ਝੁਕਾ ਕੇ ਦੂਸਰੇ ਪਾਸੇ ਵੱਲ ਨੂੰ ਤੁਰ ਪਿਆ।

'ਸ਼ਾਇਦ ਮੈਨੂੰ ਇਤਨੀ ਜਲਦੀ ਲੰਚ ਲਈ ਪੁੱਛਣਾ ਨਹੀ ਚਾਹੀਦਾ ਸੀ, ਪਹਿਲੀ ਵਾਰ ਹੀ ਤਾਂ ਮਿਲੀ ਸੀ ਤੇ ਆਪਸ ਵਿਚ ਗੱਲ ਵੀ ਕੋਈ ਖਾਸ ਨਹੀ ਸੀ ਹੋਈ,... ਹੂੰਹ... ਕਾਹਲੀ ਵਿਚ ਕੰਮ ਐਵੇਂ... ਵੈਸੇ ਇਨ੍ਹਾਂ ਗੋਰੇ ਲੋਕਾਂ ਵਿਚ ਕਈ ਸਿਫ਼ਤਾਂ ਹਨ... ਜਿਵੇਂ ਹੁਣ ਐਲਿਸ ਨੇ ਲੰਚ ਲਈ ਭਾਵੇਂ ਨਾਂਹ ਹੀ ਕੀਤੀ ਹੈ, ਪਰ ਕਿਤਨੀ ਨਿਮਰਤਾ ਨਾਲ ਆਪਣੀ ਮਜਬੂਰੀ ਦੱਸ ਕੇ... ਦਿਲੋਂ ਭਾਵੇਂ ਅਜਿਹੇ ਕਈ ਲੋਕ ਵੈਸੇ ਹੀ ਮੇਰੇ ਵਰਗੇ ਨਾਲ ਬੈਠਣਾ ਜਾਂ ਲੰਚ ਖਾਣਾ ਪਸੰਦ ਨਾ ਕਰਨ ਪਰ ਆਮ ਤੌਰ ਤੇ ਥੋੜ੍ਹੇ ਕੀਤੇ ਚਿਹਰੇ ਤੋਂ ਨਹੀ ਅਗਲੇ ਨੂੰ ਇਸ ਗੱਲ ਦਾ ਅਹਿਸਾਸ ਹੋਣ ਦਿੰਦੇ।' ਇਨ੍ਹਾਂ ਸੋਚਾਂ ਵਿਚ ਉਲਝਿਆ ਹੋਇਆ ਹਰਦੇਵ ਪਾਣੀ ਦੇ ਤਲਾਅ ਦੇ ਦਰਮਿਆਨ ਬਣੀ ਸੀਮਿੰਟ ਦੀ ਪੁਲ-ਨੁਮਾ ਸੜਕ ਪਾਰ ਕਰਕੇ ਅਗਲੀਆਂ ਪੌੜੀਆਂ ਉਤਰਕੇ ਆਪਣੇ ਕਲਾਸ ਰੂਮ ਵੱਲ ਚਲਾ ਗਿਆ।

ਇਸ ਘਟਨਾ ਤੋਂ ਬਾਦ ਇਕ ਵਾਰੀ ਉਸਨੇ ਐਲਿਸ ਨੂੰ ਲਾਏਬ੍ਰੇਰੀ ਵਿਚ ਕਿਤਾਬਾਂ ਵਿਚ ਉਲਝੀ ਦੇਖਿਆ ਸੀ ਤੇ ਸ਼ਾਇਦ ਇਕ ਅੱਧੀ ਵਾਰੀ ਬੱਸ ਸਟਾਪ ਵੱਲ ਤੁਰੀ ਜਾਂਦੀ ਨੂੰ, ਪਰ ਉਸਨੂੰ ਦੁਬਾਰਾ ਬੁਲਾਉਣ ਨੂੰ ਜੀਅ ਨਹੀ ਸੀ ਕੀਤਾ ਜਾਂ ਕਹਿ ਲਉ ਹੌਸਲਾ ਨਹੀ ਸੀ ਪਿਆ।

'ਵਕਤ ਕਿਵੇਂ ਉਡਿਆ ਜਾਂਦਾ ਹੈ... ਚੰਗਾ ਹੋਇਆ ਅੱਜ ਐਲਿਸ ਨੇ ਉਸਨੂੰ ਨਹੀ ਪਛਾਣਿਆ,' ਹਰਦੇਵ ਸੋਚ ਰਿਹਾ ਸੀ ਜਦੋਂ ਡਾਊਨ ਟਾਊਨ ਨਜ਼ਦੀਕ ਪਹੁੰਚਦੇ ਹੋਏ ਪਿਛਲੀ ਸੀਟ ਤੋਂ ਉਸਨੂੰ ਘੁਸਰ ਘੁਸਰ ਜਿਹੀ ਸੁਣਾਈ ਦਿੱਤੀ। ਟ੍ਰੈਫਿਕ ਦੇ ਸ਼ੋਰ ਸ਼ਰਾਬੇ ਵਿਚ ਉਸਨੂੰ ਗੋਰੇ ਦੀ ਇਤਨੀ ਕੁ ਗਲ ਸੁਣੀ, "ਤੈਨੂੰ ਪੱਕਾ ਪਤਾ ਕਿ ਹੈਥੇ ਰੱਖੇ ਸੀ।"

ਹਰਦੇਵ ਨੇ ਸ਼ੀਸ਼ੇ ਵਿਚ ਦੇਖਿਆ ਕਿ ਐਲਿਸ ਸਿਰ ਝੁਕਾਈ ਆਪਣਾ ਪਰਸ ਫਰੋਲ ਰਹੀ ਸੀ।

"ਅਜੇ ਕਲ ਹੀ... ਪੂਰਾ ਪੈਕਟ... ਲੇਟੈਕਸ ਵਾਲਿਆਂ ਦਾ।" ਗੋਰੇ ਦੀ ਅੱਧ ਪਚੱਧੀ ਘੁਸਰ ਮੁਸਰ ਸੁਣਾਈ ਦਿੱਤੀ।

"ਆਹ ਹੈਗੇ ਆ," ਐਲਿਸ ਦੀ ਨੀਵੀ ਜਿਹੀ ਆਵਾਜ਼ ਸੀ। ਬਿਜਲੀ ਦੇ ਖੰਭੇ ਕੋਲੋਂ ਲੰਘਦਿਆਂ ਹਰਦੇਵ ਨੇ ਫਿਰ ਚੋਰ ਅੱਖ ਨਾਲ ਦੇਖਿਆ ਕਿ ਐਲਿਸ ਆਪਣੇ ਕੋਟ ਦੀ ਜੇਬ ਵਿਚੋਂ ਖੜ ਖੜ ਕਰਦੇ ਪਲਾਸਟਿਕ ਦੇ ਲਿਫਾਫੇ ਵਿਚੋਂ

ਤਾਸ਼ ਦੀ ਡੱਬੀ ਵਰਗੀ ਗੱਤੇ ਦੀ ਡੱਬੀ ਕੱਢਕੇ ਆਪਣੇ ਪਰਸ ਵਿਚ ਪਾ ਰਹੀ ਸੀ, ਸ਼ਾਇਦ ਨਿਰੋਧਾਂ ਦੀ ਡੱਬੀ ਸੀ। ਹਰਦੇਵ ਦਾ ਮਨ ਸ਼ਰਮ ਅਤੇ ਸ਼ਾਇਦ ਈਰਖਾ ਦੀ ਅਜੀਬ ਜਿਹੀ ਰਲਗੱਡ ਭਾਵਨਾ ਨਾਲ ਭਰ ਗਿਆ।

"ਪਰਸੋਂ ਨੂੰ ਅਪਾਰਟਮੈਂਟ ਦਾ ਕਿਰਾਇਆ ਵੀ ਦੇਣਾ ਹੈ," ਐਲਿਸ ਨੇ ਧੀਰੇ ਜਿਹੇ ਫਿਕਰਮੰਦੀ ਨਾਲ ਕਿਹਾ।

"ਹਾਂ, ਦੋ ਕੁ ਹਫਤਿਆਂ ਤੱਕ ਤੇਰੀ ਟਿਊਸ਼ਨ ਫੀਸ ਵੀ ਜਾਵੇਗੀ," ਗੋਰੇ ਨੇ ਉਸੇ ਤਰੀਕੇ ਨਾਲ ਕਿਹਾ। ਫਿਰ ਹਰਦੇਵ ਨੂੰ ਸੁਣਾ ਕੇ ਬੋਲਿਆ, "ਡੇਵੀ ਸਟ੍ਰੀਟ ਵੱਲ ਨੂੰ ਮੋੜ ਲੈ।" ਤੇ ਹਰਦੇਵ ਨੇ ਗੱਡੀ ਉਧਰ ਮੋੜ ਦਿੱਤੀ।

ਰਿਚਰਡ ਸਟ੍ਰੀਟ ਉਪਰ ਸੜਕ ਦੇ ਦਵਾਲੇ ਫੁੱਟਪਾਥ ਉਪਰ ਦੋਵੇਂ ਪਾਸੀ ਕਿਧਰੇ ਕਿਧਰੇ ਸੁਹਣੀਆਂ ਜੁਆਨ ਕੁੜੀਆਂ ਦੋ ਦੋ, ਤਿੰਨ ਤਿੰਨ ਦੀ ਢਾਣੀ ਬਣਾਈ ਖੜ੍ਹੀਆਂ ਸਨ। ਬਹੁਤੀਆਂ ਨੇ ਖੁਲ੍ਹੇ ਗਲਮੇਂ ਤੇ ਤੰਗ ਜਿਹੀ ਫਿਟਿੰਗ ਵਾਲੇ ਬਲਾਊਜ਼, ਛੋਟੀਆਂ ਛੋਟੀਆਂ ਤੰਗ ਜਿਹੀਆਂ ਨਿੱਕਰਾਂ ਜਾਂ ਮਿੰਨੀ ਸਕਰਟਾਂ ਅਤੇ ਪੈਰਾਂ ਵਿਚ ਉੱਚੀ ਅੱਡੀ ਵਾਲੇ ਬੂਟ ਪਹਿਨੇ ਹੋਏ ਸਨ। ਤਕਰੀਬਨ ਹਰੇਕ ਦੇ ਮੂੰਹ ਉਪਰ ਭੜਕੀਲਾ ਜਿਹਾ ਮੇਕਅੱਪ, ਇਕ ਹੱਥ ਵਿਚ ਛੋਟਾ ਜਿਹਾ ਪਰਸ ਤੇ ਦੂਸਰੇ ਵਿਚ ਸੁਲਗਦੀ ਹੋਈ ਸਿਗਰਟ ਮੌਜੂਦ ਸੀ। ਕੋਈ ਕੋਈ ਗੁਜ਼ਰਦੀ ਹੋਈ ਕਾਰ ਇਨ੍ਹਾਂ ਦੇ ਕੋਲ ਆਕੇ ਧੀਮੀ ਹੋ ਜਾਂਦੀ ਤੇ ਇਹ ਇਕ ਦੂਸਰੀ ਵੱਲ ਹਲਕਾ ਹਲਕਾ ਹੱਸਦੀਆਂ ਕਾਰ ਦੇ ਅੰਦਰ ਵਾਲੇ ਨੂੰ ਬੜੇ ਧਿਆਨ ਨਾਲ ਦੇਖਦੀਆਂ।

"ਬਸ ਇਥੇ ਹੀ ਰੋਕ ਲੈ," ਪਿੱਛੋਂ ਗੋਰੇ ਦੀ ਆਵਾਜ਼ ਸੁਣਾਈ ਦਿੱਤੀ ਤੇ ਨੇੜੇ ਹੀ ਇਕ ਪਾਸੇ ਖਾਲੀ ਜਗਹ ਉਪਰ ਗੱਡੀ ਰੋਕ ਕੇ ਹਰਦੇਵ ਪਿਛਾਂਹ ਦੇਖਣ ਵਾਲੇ ਸ਼ੀਸ਼ੇ ਰਾਹੀ ਉਨ੍ਹਾਂ ਨੂੰ ਫਿਰ ਚੋਰ ਅੱਖ ਨਾਲ ਦੇਖਣ ਲੱਗਾ।

ਐਲਿਸ ਬੜੇ ਨਿੱਘੇ ਅੰਦਾਜ਼ ਵਿਚ ਗੋਰੇ ਨੂੰ ਗੱਲਵਕੜੀ ਪਾਈ ਉਸਦੇ ਬੁੱਲ੍ਹਾਂ ਉਪਰ ਪਿਆਰਾ ਜਿਹਾ ਚੁੰਮਣ ਦਿੰਦੀ ਹੋਈ ਹੌਲੀ ਜਿਹੇ ਬੋਲੀ, "ਮੈਨੂੰ ਉਮੀਦ ਹੈ ਕਿ ਅੱਜ ਜਲਦੀ ਵਿਹਲੀ ਹੋ ਜਾਵਾਂਗੀ।"

"ਯੈਸ ਲਵ, ਸੋਮਵਾਰ ਨੂੰ ਤੈਨੂੰ ਆਪਣਾ ਪੇਪਰ ਵੀ ਟੀਚਰ ਕੋਲ ਸੱਬਮਿਟ ਕਰਨਾ ਪੈਣਾ ਹੈ, ਸਿਰਫ ਕੱਲ ਦਾ ਹੀ ਦਿਨ ਬਚੇਗਾ ਤੇਰੇ ਕੋਲ ਲਿਖਣ ਲਈ," ਗੋਰਾ ਕਹਿ ਰਿਹਾ ਸੀ। ਇਕ ਹੋਰ ਨਿੱਘਾ ਚੁੰਮਣ ਉਸਦੇ ਮੱਥੇ ਉਪਰ ਦੇਕੇ ਐਲਿਸ ਗੱਡੀ ਵਿਚੋਂ ਬਾਹਰ ਨਿਕਲ ਗਈ। ਮਲਕੜੇ ਜਿਹੇ ਉਸਨੇ ਆਪਣਾ ਲੰਬਾ ਕੋਟ ਉਤਾਰਿਆ ਤੇ ਦਰਵਾਜੇ ਦੇ ਨੀਵੇਂ ਕੀਤੇ ਹੋਏ ਸ਼ੀਸ਼ੇ ਰਾਹੀ ਗੋਰੇ ਨੂੰ ਫੜਾ ਦਿੱਤਾ। ਉਸਦੇ ਹੱਥੋਂ ਕੋਟ ਫੜਕੇ ਉਸਦਾ ਹੱਥ ਪੋਲਾ ਜਿਹਾ ਚੁੰਮਦਾ ਉਹ ਜ਼ਰਾ ਭਰੇ ਗਲੇ ਨਾਲ ਬੋਲਿਆ, "ਆਪਣਾ ਖਿਆਲ ਰੱਖੀਂ ਲਵ, ਵੈਸੇ ਮੈਂ ਉਸ ਮੋੜ ਦੇ ਆਲੇ ਦਵਾਲੇ ਹੀ ਖੜਾ ਹੋਵਾਂਗਾ।" ਤੇ ਐਲਿਸ ਇਕ ਫਿਕੀ ਜਿਹੀ ਮੁਸਕਾਨ ਨਾਲ ਸਿਰ ਨੂੰ ਹਲਕਾ ਜਿਹਾ ਝਟਕਾ ਦੇ ਕੇ ਫੁੱਟਪਾਥ ਉਪਰ ਚਹਿਲ ਕਦਮੀ ਕਰਨ ਲੱਗ ਪਈ। ਦੋਨਾਂ ਦੀਆਂ ਅੱਖਾਂ ਵਿਚ ਤਾਜ਼ੀ ਤਾਜ਼ੀ ਨਮੀ ਚਮਕ ਰਹੀ ਸੀ।

ਹਰਦੇਵ ਨੇ ਦੇਖਿਆ ਕਿ ਐਲਿਸ ਨੇ ਵੀ ਉਥੇ ਘੁੰਮਦੀਆਂ ਹੋਰਨਾਂ ਪੇਸ਼ਾਵਰ ਲੜਕੀਆਂ ਵਾਂਗ ਗੂੜ੍ਹੇ ਰੰਗ ਦਾ ਖੁਲ੍ਹੇ ਗਲਮੇਂ ਵਾਲਾ ਧੁੰਨੀ ਤੋਂ ਉੱਚਾ ਬਲਾਊਜ਼ ਤੇ ਉਸੇ ਰੰਗ ਦੀ ਮਿਨੀ ਸਕਰਟ ਪਹਿਨੀ ਹੋਈ ਸੀ। ਟੈਕਸੀ ਵਿਚ ਬੈਠਾ ਗੋਰਾ ਵੀ ਅਜੇ ਅੱਧੀ ਗਰਦਨ ਘੁਮਾ ਕੇ ਉਸਨੂੰ ਉਦਾਸ ਨਜ਼ਰਾਂ ਨਾਲ ਦੇਖ ਰਿਹਾ ਸੀ ਕਿ ਉਸੇ ਵੇਲੇ ਐਲਿਸ ਦੇ ਨਜ਼ਦੀਕ ਇਕ ਨਵੀਂ ਜਿਹੀ ਕਾਰ ਆਕੇ ਰੁਕੀ ਤੇ ਉਸਦੇ ਸੱਜੇ ਪਾਸੇ ਦੀ ਮੂਹਰਲੀ ਤਾਕੀ ਦਾ ਸ਼ੀਸ਼ਾ ਨੀਵਾਂ ਹੋ ਗਿਆ। ਐਲਿਸ ਨੇ ਇਕ ਪਲ ਆਲਾ ਦਵਾਲਾ ਦੇਖਿਆ ਤੇ ਫਿਰ ਥੋੜ੍ਹਾ ਝੁਕ ਕੇ ਖੁਲ੍ਹੇ ਸ਼ੀਸ਼ੇ ਦੇ ਨਜ਼ਦੀਕ ਹੋ ਗਈ।

ਅੱਧੇ ਕੁ ਮਿੰਟ ਬਾਅਦ ਉਸਨੇ ਸਿੱਧੀ ਖਲੋ ਕੇ ਇਕ ਨਜ਼ਰ ਉਨ੍ਹਾਂ ਦੀ ਟੈਕਸੀ ਵੱਲ ਦੇਖਿਆ ਤੇ ਫਿਰ ਜ਼ਰਾ ਮੋਟੀਆਂ ਹਰੀਆਂ ਜਿਹੀਆਂ ਅੱਖਾਂ ਝਪਕਾ ਕੇ ਅਣਮੰਨੇ ਜਿਹੇ ਮਨ ਨਾਲ ਉਸ ਕਾਰ ਵਿਚ ਬੈਠ ਗਈ।

ਜਦੋਂ ਉਹ ਕਾਰ ਉਨ੍ਹਾਂ ਦੀ ਟੈਕਸੀ ਕੋਲੋਂ ਦੀ ਗੁਜ਼ਰੀ ਤਾਂ ਗੋਰੇ ਨੇ ਹਰਦੇਵ ਨੂੰ ਟੈਕਸੀ ਤੋਰਨ ਲਈ ਕਿਹਾ। ਉਸ ਕਾਰ ਦੇ ਪਿਛਲੇ ਬੰਪਰ ਉਪਰ ਕਿਸੇ ਕਾਰਾਂ ਕਿਰਾਏ ਤੇ ਦੇਣ ਵਾਲੀ ਕੰਪਨੀ ਦਾ ਸਟਿੱਕਰ ਲੱਗਾ ਹੋਇਆ ਸੀ। ਕਈ ਟੂਰਿਸਟ ਜਾਂ ਬਿਜ਼ਨਸਮੈਨ ਬਾਹਰਲੇ ਸ਼ਹਿਰ ਆਕੇ ਵਾਰ ਵਾਰ ਟੈਕਸੀ ਕਿਰਾਏ ਉਪਰ ਲੈਣ ਨਾਲੋਂ ਆਪ ਡਰਾਈਵ ਕਰਨ ਵਾਲੀ ਕਾਰ ਕਿਰਾਏ ਉਪਰ ਲੈਣ ਨੂੰ ਤਰਜੀਹ ਦਿੰਦੇ ਹਨ। ਕੁੱਝ ਦੇਰ ਬਾਅਦ ਦੋ ਕੁ ਮੋੜ ਮੁੜਕੇ ਉਹ ਕਾਰ ਇਕ 'ਲਿਕਰ ਸਟੋਰ' ਦੀ ਪਾਰਕਿੰਗ ਲਾਟ ਵਿਚ ਦਾਖਲ ਹੋਈ ਤੇ ਮਗਰ ਹੀ ਉਨ੍ਹਾਂ ਦੀ ਟੈਕਸੀ ਉਸ ਕਾਰ ਤੋਂ ਕੁੱਝ ਪਰ੍ਹਾਂ ਆਕੇ ਰੁਕ ਗਈ। ਇਕ ਪੰਤਾਲੀ ਕੁ ਸਾਲਾਂ ਦਾ ਅੱਧਖੜ ਜਿਹਾ ਵਿਅਕਤੀ ਵਧੀਆ ਸੂਟ ਬੂਟ ਪਹਿਨੀ ਉਸ ਕਾਰ ਵਿਚੋਂ ਨਿਕਲਿਆ ਤੇ ਸਟੋਰ ਦੇ ਅੰਦਰ ਚਲਾ ਗਿਆ। ਕੁਝ ਦੇਰ ਟੈਕਸੀ ਅੰਦਰ ਕੋਈ ਹਿਲਜੁਲ ਜਾਂ ਬੋਲਚਾਲ ਨਹੀ ਹੋਈ। ਸਿਰਫ ਟੈਕਸੀ ਦੇ ਚਲਦੇ ਮੀਟਰ ਦੇ ਕਿਰਾਇਆ ਦਰਸਾਉਂਦੇ ਇਲੈਕਟ੍ਰੌਨਿਕ ਅੱਖਰ ਬਦਲਦੇ ਜਾ ਰਹੇ ਸਨ ਤੇ ਹਰਦੇਵ ਅਤੇ ਗੋਰਾ ਦੋਨੋਂ ਇਕ ਟੱਕ ਐਲਿਸ ਹੁਰਾਂ ਦੀ ਕਾਰ ਨੂੰ ਨਿਹਾਰ ਰਹੇ ਸਨ।

ਹਰਦੇਵ ਨੂੰ ਉਸ ਕਾਰ ਵੱਲ ਦੇਖਦਾ ਦੇਖਕੇ ਗੋਰਾ ਜਾਣ ਗਿਆ ਸੀ ਕਿ ਇਹ ਟੈਕਸੀ ਡਰਾਈਵਰ ਵੀ ਮਾਜਰਾ ਸਮਝ ਰਿਹਾ ਹੈ, ਫਿਰ ਵੀ, ਸ਼ਾਇਦ ਉਸਦਾ ਧਿਆਨ ਉਧਰੋਂ ਹਟਾਉਣ ਖਾਤਿਰ ਬੋਲਿਆ, "ਤੂੰ ਮਾਈਂਡ ਤਾਂ ਨਹੀ ਕਰਦਾ ਵੇਟ ਕਰਨਾ ਇਸ ਤਰ੍ਹਾਂ?"

"ਮੈਂ ਕਿਉਂ ਮਾਈਂਡ ਕਰਾਂ? ਮੇਰਾ ਮੀਟਰ ਤਾਂ ਚੱਲ ਹੀ ਰਿਹਾ ਹੈ," ਰਤਾ ਕੁ ਖੁਸ਼ਕੀ ਤੇ ਗਿਲਾਨੀ ਦੇ ਮਿਲੇ ਜੁਲੇ ਭਾਵ ਨਾਲ ਹਰਦੇਵ ਨੇ ਜੁਆਬ ਦਿੱਤਾ। ਫਿਰ ਕੁੱਝ ਚਿਰ ਸੋਚ ਕੇ ਜ਼ਰਾ ਹੌਸਲੇ ਨਾਲ ਉਸਨੇ ਗੋਰੇ ਨੂੰ ਕਹਿ ਦਿੱਤਾ, "ਪੈਸੇ ਕਮਾਉਣ ਲਈ ਇਨਸਾਨ ਨੂੰ ਕੀ ਕੁੱਝ ਕਰਨਾ ਪੈਂਦਾ ਹੈ?" ਗੋਰਾ ਚੁੱਪਚਾਪ ਐਲਿਸ ਹੁਰਾਂ ਦੀ ਕਾਰ ਵੱਲ ਦੇਖਦਾ ਰਿਹਾ। ਉਸਨੂੰ ਚੁੱਪ ਦੇਖਕੇ ਹਰਦੇਵ ਫਿਰ ਬੋਲ ਉਠਿਆ, "ਪੇਟ ਅੰਦਰਲੀ ਅੱਗ ਬੁਝਾਉਣ ਦਾ ਹੀ ਚੱਕਰ ਹੈ ਸਾਰਾ।"

"ਸਿਰਫ ਪੇਟ ਅੰਦਰਲੀ ਅੱਗ ਹੀ ਨਹੀ ਬਲਕਿ ਪੂਰੇ ਸਰੀਰ ਅੰਦਰਲੀ ਅੱਗ ਵੀ ਕਰਵਾਉਂਦੀ ਹੈ, ਬਹੁਤ ਕੁਝ ਇਨਸਾਨ ਤੋਂ," ਗੋਰਾ ਜ਼ਰਾ ਸਵੈ-ਵਿਸ਼ਵਾਸ਼ ਨਾਲ ਬੋਲਿਆ।

"ਪ੍ਰੰਤੂ ਜਦ ਉਸ ਅੱਗ ਨੂੰ ਬੁਝਾਉਣ ਦਾ ਉਚਿਤ ਤੇ ਸਮਾਜ ਦਾ ਮਨਜ਼ੂਰ ਸ਼ੁਦਾ ਸਾਧਨ ਮੌਜੂਦ ਹੈ ਫਿਰ..." ਹਰਦੇਵ ਨੇ ਜਿਵੇਂ ਲੁਕਵੀਂ ਚੋਟ ਕਰਨੀ ਚਾਹੀ ਪਰ ਗੋਰਾ ਵਿਚੋਂ ਹੀ ਬੋਲ ਪਿਆ, "ਹੂੰਹ....ਸਮਾਜ ਦਾ ਮਨਜ਼ੂਰ ਸ਼ੁਦਾ।" ਲੱਗਭਗ ਹਰ ਅੱਖਰ ਉਹ ਚਬਾ ਕੇ ਬੋਲ ਰਿਹਾ ਸੀ, "ਸ਼ਿਕਾਗੋ ਟ੍ਰੀਬਿਊਨ ਵਿਚ ਛਪੇ ਇਕ ਆਰਟੀਕਲ ਮੁਤਾਬਕ ਅਮਰੀਕਾ ਭਰ ਦੇ ਵਿਆਹੇ ਹੋਏ ਮਰਦਾਂ ਵਿਚੋਂ ਇਕ ਤਿਹਾਈ ਮਰਦ ਜਾਂ ਤਾਂ ਹੋਰਨਾਂ ਔਰਤਾਂ ਨਾਲ ਪ੍ਰੇਮ ਸਬੰਧ ਰਚਾ ਰਹੇ ਹਨ ਜਾਂ ਰਚਾ ਚੁੱਕੇ ਹਨ।"

"ਅੱਛਾਅ, ਅਜੀਬ ਗੱਲ ਹੈ," ਹਰਦੇਵ ਨੇ ਜ਼ਰਾ ਹੈਰਾਨੀ ਪ੍ਰਗਟ ਕਰਦਿਆਂ ਕਿਹਾ, "ਮੇਰੇ ਪੜ੍ਹਨ ਸੁਣਨ ਵਿਚ ਅਜਿਹੀ ਗੱਲ ਨਹੀ ਆਈ ਕਿਤੇ, ਹੁਣ ਤਾਂ ਮੈਨੂੰ ਭਾਰਤ ਤੋਂ ਆਕੇ ਵਸੇ ਨੂੰ ਚਾਰ ਪੰਜ ਸਾਲ ਹੋ ਗਏ ਹਨ।"

"ਓਅ..." ਕਹਿਕੇ ਗੋਰਾ ਚੁੱਪ ਕਰ ਗਿਆ।

"ਵਿਚਾਰੀਆਂ ਭੋਲੀਆਂ ਪਤਨੀਆਂ..." ਕਹਿਕੇ ਹਰਦੇਵ ਨੇ ਗੱਲ ਵਿਚੇ ਹੀ ਛੱਡ ਦਿੱਤੀ।

"ਇਹ ਆਜ਼ਾਦ ਸੁਸਾਇਟੀ ਹੈ, ਲੋਕਾਂ ਦੇ ਆਪਣੇ ਆਪਣੇ ਸੁਭਾਅ ਹਨ ਤੇ ਆਪਣੇ ਆਪਣੇ ਸ਼ੌਕ," ਗੋਰਾ ਜਿਵੇਂ ਹਰਦੇਵ ਨੂੰ ਪ੍ਰਭਾਵਿਤ ਕਰਨ ਦੀ ਕੋਸ਼ਿਸ਼ ਕਰ ਰਿਹਾ ਸੀ। "ਸਰਵੇਖਣਾਂ ਮੁਤਾਬਕ ਨਾਰਥ ਅਮਰੀਕਾ ਵਿਚ ਲਗਭਗ ਸੱਤਰ ਫੀ ਸਦੀ ਵਿਆਹੇ ਹੋਏ ਜੋੜੇ ਇਕ ਦੂਸਰੇ ਤੋਂ ਨਾ ਖੁਸ਼ ਹਨ ਤੇ ਉਨ੍ਹਾਂ ਵਿਚੋਂ ਤਿੰਨ ਚੁਥਾਈ ਨੂੰ ਇਕ ਦੂਸਰੇ ਦੇ ਵਿਆਹ ਤੋਂ ਬਾਹਰੀ ਪ੍ਰੇਮ ਸਬੰਧਾਂ ਬਾਰੇ ਗਿਆਨ

ਹੈ, ਤੇ ਲਗਭਗ..."

ਉਸਦੀ ਗੱਲ ਵਿੱਚੇ ਟੋਕਦਾ ਹਰਦੇਵ ਬੋਲਿਆ, "ਫਿਰ ਪਤੀ ਪਤਨੀ ਦੇ ਰੂਪ ਵਿਚ ਕਿਵੇਂ ਰਹੀ ਜਾਂਦੇ ਹਨ, ਮੇਰਾ ਮਤਲਬ ਤਾਲਾਕ ਕਿਉਂ ਨਹੀਂ..."

"ਪ੍ਰੀਵਾਰ ਦੀ ਸੰਸਥਾ ਨਾਲੋਂ ਟੁੱਟਣਾ ਸੌਖਾ ਨਹੀਂ ਹੁੰਦਾ, ਬਾਹਰੀ ਹਾਲਤ ਕਈ ਤਰ੍ਹਾਂ ਦੇ ਦਬਾਅ ਪਾਉਂਦੇ ਹਨ, ਇਕੱਠੇ ਰਹਿਣਾ ਕਿੰਨਾ ਇਕਨਾਮੀਕਲ..." ਉਸ ਦੀ ਗੱਲ ਵਿੱਚੇ ਹੀ ਰਹਿ ਗਈ ਜਦੋਂ ਐਲਿਸ ਦੀ ਕਾਰ ਵਾਲਾ ਵਿਅਕਤੀ ਲਿੱਕਰ ਸਟੋਰ ਵਿਚੋਂ ਲਿਫਾਫੇ ਵਿਚ ਲਪੇਟੀ ਸ਼ੈਂਮਪੇਨ ਜਾਂ ਵਾਈਨ ਦੀ ਬੋਤਲ ਚੁੱਕੀ ਨਿਕਲਦਾ ਦਿਸਿਆ।

ਉਨ੍ਹਾਂ ਦੀ ਕਾਰ ਤੁਰਨ ਮਗਰੋਂ ਹਰਦੇਵ ਨੇ ਗੋਰੇ ਦੇ ਕਹੇ ਬਗੈਰ ਹੀ ਉਸਦਾ ਪਿੱਛਾ ਕਰਨਾ ਸ਼ੁਰੂ ਕਰ ਦਿੱਤਾ। ਸ਼ਨਿਚਰ ਦੀ ਰਾਤ ਨੂੰ ਡਾਊਨ ਟਾਊਨ ਵਿਚ ਟ੍ਰੈਫਿਕ ਕਾਫੀ ਜ਼ਿਆਦਾ ਹੁੰਦਾ ਹੈ ਜਿਸ ਦੀ ਵਜਹ ਨਾਲ ਹਰਦੇਵ ਹੁਰਾਂ ਦੀ ਟੈਕਸੀ ਤੇ ਐਲਿਸ ਹੁਰਾਂ ਦੀ ਕਾਰ ਦੇ ਵਿਚਕਾਰ ਦੋ ਕੁ ਕਾਰਾਂ ਹੋਰ ਆ ਘੁਸੜੀਆਂ ਸਨ। ਫਿਰ ਵੀ ਹਰਦੇਵ ਸਾਵਧਾਨੀ ਨਾਲ ਐਲਿਸ ਹੁਰਾਂ ਦੀ ਕਾਰ ਨੂੰ ਅੱਖੋਂ ਉਹਲੇ ਨਹੀਂ ਹੋਣ ਦੇ ਰਿਹਾ ਸੀ।

"ਵੈਸੇ ਅੰਦਾਜ਼ਾ ਹੈ ਕਿ ਤਕਰੀਬਨ ਸੱਠ ਫੀ ਸਦੀ ਅਮਰੀਕਣ ਲੋਕ ਵਿਆਹ ਤੋਂ ਬਾਹਰੀ ਪ੍ਰੇਮ ਸਬੰਧਾਂ ਨੂੰ ਅਨੈਤਿਕ ਨਹੀਂ ਗਿਣਦੇ," ਗੋਰੇ ਨੇ ਮੁੜ ਉਸੇ ਵਿਸ਼ੇ ਉਪਰ ਗੱਲ ਚਾਲੂ ਕਰਦਿਆਂ ਕਿਹਾ।

"ਐਨੇ?" ਹਰਦੇਵ ਨੂੰ ਜਿਵੇਂ ਉਸਦੀ ਗੱਲ ਉਪਰ ਯਕੀਨ ਨਾ ਆਇਆ ਹੋਵੇ।

"ਹਾਂ... ਇਕ ਵਾਰੀ ਕਿਸੇ ਬੜੇ ਸ਼ਹਿਰ ਵਿਚ ਇਕ ਸਮਾਜ ਵਿਗਿਆਨੀ ਨੇ ਪੇਸ਼ਾਵਰ ਔਰਤਾਂ ਬਾਰੇ ਸਰਵੇਖਣ ਕੀਤਾ ਤਾਂ ਸਿੱਟਾ ਨਿਕਲਿਆ ਕਿ ਉਨ੍ਹਾਂ ਦੇ ਅੱਧੋਂ ਵੱਧ ਗਾਹਕ ਤੀਹ ਤੋਂ ਪੰਤਾਲੀ ਸਾਲ ਦੀ ਉਮਰ ਦੇ ਵਿਆਹੇ ਵਰੇ ਆਦਮੀ ਹੁੰਦੇ ਹਨ ਜੋ ਕਿਸੇ ਨਾ ਕਿਸੇ ਬਿਜ਼ਨਿਸ ਦੇ ਸਬੰਧ ਵਿਚ ਘਰੋਂ ਦੂਰ ਟਰਿੱਪ ਉਪਰ ਆਏ ਹੁੰਦੇ ਹਨ," ਗੋਰਾ ਦੱਸ ਰਿਹਾ ਸੀ।

"ਵਾਰ ਵਾਰ ਅਜਿਹੀਆਂ ਦਲੀਲਾਂ ਦੇ ਕੇ ਜਾਂ ਤਾਂ ਸ਼ਾਇਦ ਆਪਣੇ ਅੰਦਰ ਉੱਠਦੇ ਕਿਸੇ ਹੀਣਤਾ ਭਾਵ ਨੂੰ ਦੱਬਣ ਦੀ ਕੋਸ਼ਿਸ਼ ਕਰ ਰਿਹਾ ਹੈ ਜਾਂ ਫਿਰ ਸ਼ਾਇਦ ਸਚਮੁਚ ਹੀ ਜੋ ਕਹਿ ਰਿਹਾ ਹੈ ਉਸ ਵਿਚ ਯਕੀਨ ਰੱਖਦਾ ਹੈ" ਹਰਦੇਵ ਸੋਚ ਰਿਹਾ ਸੀ। ਵੈਸੇ ਇਕ ਗੱਲ ਤਾਂ ਪ੍ਰਤੱਖ ਸੀ ਕਿ ਐਲਿਸ ਨੂੰ ਲਿਜਾਣ ਵਾਲਾ ਆਦਮੀ ਪਹਿਰਾਵੇ, ਸ਼ਕਲ ਸੂਰਤ ਅਤੇ ਚਾਲ ਢਾਲ ਤੋਂ ਪੂਰਾ ਬਿਜ਼ਨਿਸ ਮੈਨ ਜਾਪਦਾ ਸੀ। ਹੁਣ ਉਨ੍ਹਾਂ ਦੀ ਕਾਰ ਇਕ ਵਧੀਆ ਹੋਟਲ ਵੱਲ ਮੁੜ ਰਹੀ ਸੀ।

"ਸਿਰਫ਼ ਵਿਆਹ ਤੋਂ ਬਾਹਰੀ ਪ੍ਰੇਮ ਸੰਬੰਧ ਰੱਖਣ ਨੂੰ ਹੀ ਤਲਾਕ ਕਰਨ ਦਾ ਆਧਾਰ ਨਹੀਂ ਮੰਨ ਲੈਣਾ ਚਾਹੀਦਾ ਜਿਤਨੀ ਦੇਰ ਜੋੜੇ ਦੇ ਆਪਸੀ ਸੰਬੰਧਾਂ ਵਿਚਲੀ ਗਰਮ ਜੋਸ਼ੀ ਸਹੀ ਸਲਾਮਤ ਹੈ ਕਿਉਂਕਿ ਵਕਤੀ ਤੌਰ ਤੇ ਅਜਿਹੇ ਤਸੱਵਰ ਦੋਨਾਂ ਵਿਚੋਂ ਕਿਸੇ ਨੂੰ ਵੀ ਹੋ ਸਕਦੇ ਹਨ। ਇਹ ਗੱਲ ਤਾਂ ਵੈਸੇ ਹੁਣ ਤੋਂ ਅੱਧੀ ਸਦੀ ਤੋਂ ਵੀ ਪਹਿਲਾਂ ਬਰਟਰੈਂਡ ਰੱਸਲ ਕਹਿ ਚੁੱਕਾ ਹੈ" ਹਰਦੇਵ ਨੇ ਸੰਜੀਦਗੀ ਨਾਲ ਕਿਹਾ।

"ਤੂੰ ਪੜ੍ਹਿਆ ਹੈ ਬਰਟਰੈਂਡ ਰੱਸਲ ਨੂੰ?" ਗੋਰੇ ਨੇ ਹੈਰਾਨੀ ਤੇ ਖੁਸ਼ੀ ਦੇ ਮਿਲੇ ਜੁਲੇ ਭਾਵ ਨਾਲ ਕਿਹਾ।

"ਹਾਂ, ਇਕ ਵਾਰੀ ਫਿਲਾਸਫੀ ਦਾ ਕੋਰਸ ਲਿਆ ਸੀ, ਡਿਗਰੀ ਪੂਰੀ ਕਰਨ ਲਈ ਆਪਣੇ ਵਿਸ਼ੇ ਤੋਂ ਬਾਹਰਲੇ ਵਿਭਾਗ ਦੇ ਵੀ ਕੁਝ ਕੋਰਸ ਲੈਣੇ ਪੈਂਦੇ ਹਨ," ਹਰਦੇਵ ਨੇ ਦੱਸਿਆ।

"ਤੇਰਾ ਵਿਸ਼ਾ ਕੀ ਹੈ?" ਗੋਰੇ ਨੇ ਉਤਸੁਕਤਾ ਨਾਲ ਪੁੱਛਿਆ।

"ਫ਼ਿਜ਼ਿਕਸ।"

"ਅਫਾਅ..." ਗੋਰੇ ਨੇ ਕਿਹਾ, "ਮੈਂ ਵੀ ਕੈਮਿਸਟਰੀ ਦੀ ਡਿਗਰੀ ਕੀਤੀ ਸੀ, ਟਰਾਂਟੋ ਤੋਂ।"

"ਫਿਰ ਕੀ ਬਣਿਆ?" ਹਰਦੇਵ ਨੇ ਐਲਿਸ ਹੁਰਾਂ ਦੀ ਕਾਰ ਦੇ ਮਗਰ ਹੋਟਲ ਦੀ ਪਾਰਕਿੰਗ ਲਾਟ ਵਿਚ ਟੈਕਸੀ ਮੋੜਦਿਆਂ ਪੁੱਛਿਆ।

"ਇਕ ਵੱਡੀ ਕੰਪਨੀ ਦੀ ਫੈਕਟਰੀ ਵਿਚ ਚੰਗੀ ਜਿਹੀ ਜੌਬ ਮਿਲ ਗਈ ਸੀ, ਆਪਣੇ ਹੀ ਫੀਲਡ ਵਿਚ, ਪਰ..." ਕਹਿਕੇ ਗੋਰਾ ਜ਼ਰਾ ਰੁੱਕਿਆ। "ਪਰ ਕੀ?" ਹਰਦੇਵ ਉਤਸੁਕਤਾ ਨਾਲ ਬੋਲਿਆ।

"ਕੈਨੇਡਾ ਅਮਰੀਕਾ ਦਾ ਐਸਾ ਫਰੀ ਟ੍ਰੇਡ ਸਮਝੌਤਾ ਹੋਇਆ ਕਿ ਸਾਡੀ ਕੰਪਨੀ ਨੇ ਤਕਰੀਬਨ ਸਾਰੇ ਪਲਾਂਟ ਕੈਨੇਡਾ ਵਿਚੋਂ ਬੰਦ ਕਰਕੇ ਅਮਰੀਕਾ ਸ਼ਿਫਟ ਕਰ ਲਏ, ਮੈਂ ਤੇ ਮੇਰੇ ਵਰਗੇ ਹਜ਼ਾਰਾਂ ਵਰਕਰ ਸਦਾ ਲਈ ਵਿਹਲੇ ਹੋ ਗਏ।"

"ਫਿਰ?"

"ਫਿਰ ਕੀ, ਪਿਛਲੇ ਸਾਲ ਐਲੀ ਦੇ ਕਹਿਣ ਤੇ ਇਥੇ ਮੂਵ ਹੋ ਗਿਆ ਹਾਂ, ਟੀਚਿੰਗ ਦੀ ਡਿਗਰੀ ਪੂਰੀ ਕਰਨੀ ਚਾਹੁੰਦਾ ਹਾਂ। ਕੋਈ ਫੁੱਲ ਟਾਈਮ ਜੌਬ ਤਾਂ ਮਿਲੀ ਨਹੀਂ ਅਜੇ ਬਸ ਕਦੇ ਕਦੇ ਸਕਿਉਰਿਟੀ ਗਾਰਡ ਦੇ ਕੰਮ ਲਈ ਕਾਲ ਆ ਜਾਂਦੀ ਹੈ। ਐਨੀ ਮਹਿੰਗਾਈ 'ਚ ਪੜ੍ਹਾਈ ਕਿਹੜਾ ਐਵੀਂ ਹੋ..."

"ਐਲੀ ਕੌਣ?" ਹਰਦੇਵ ਨੇ ਪੁੱਛਿਆ।

"ਮੇਰੀ ਮਹਿਬੂਬਾ, ਜੋ ਸਾਹਮਣੇ ਜਾ ਰਹੀ ਹੈ," ਕਾਰ ਵਿਚੋਂ ਨਿਕਲ ਕੇ ਉਸ ਅਧਖੜ ਜਿਹੇ ਗੋਰੇ ਨਾਲ ਖਾਮੋਸ਼ ਤੁਰੀ ਜਾਂਦੀ ਐਲਿਸ ਵੱਲ ਇਸ਼ਾਰਾ ਕਰਕੇ ਉਹ ਬੋਲਿਆ। "ਅਸੀਂ ਦੋਵੇਂ ਟਰਾਂਟੋ ਲਾਗੇ ਇਕੋ ਛੋਟੇ ਜਿਹੇ ਸ਼ਹਿਰ ਦੇ ਜੰਮਪਲ ਹਾਂ ਤੇ ਬਚਪਨ ਤੋਂ ਇਕ ਦੂਜੇ ਨੂੰ ਜਾਣਦੇ ਹਾਂ, ਕਿਤਨੇ ਹੀ ਸਾਲ ਇਕੱਠੇ ਰਹੇ ਹਾਂ ਪਰ ਦੋ ਸਾਲ ਪਹਿਲਾਂ ਇਹ ਆਪਣੀ ਡਿਗਰੀ ਕਰਨ ਇਥੇ ਆਈ ਸੀ।"

"ਪਰ... ਪਰ... ਤੁਸੀਂ ਉਸਨੂੰ ਇਸ ਤਰ੍ਹਾਂ ਉਸ ਆਦਮੀ ਨਾਲ ਹੋਟਲ ਵਿਚ..." ਇਸ ਤੋਂ ਅੱਗੇ ਹਰਦੇਵ ਤੋਂ ਇਕਦਮ ਕੁੱਝ ਨਾ ਕਹਿ ਹੋਇਆ।

"ਰੋਟੀ ਵੀ ਤੋਰਨੀ ਹੈ, ਐਲੀ ਦੀ ਡਿਗਰੀ ਪੂਰੀ ਹੋਣ ਵਾਲੀ ਹੈ, ਕਦੇ ਤਾਂ ਸਾਡੇ ਹਾਲਾਤ ਬਦਲਣਗੇ ਹੀ, ਨਾਲੇ ਸਮਝੌਤੇ ਕੌਣ ਨਹੀਂ ਜ਼ਿੰਦਗੀ ਵਿਚ ਕਰ..." ਗੋਰਾ ਜ਼ਰਾ ਉਦਾਸ ਪਰ ਨਿੱਗਰ ਆਵਾਜ਼ ਵਿਚ ਝੂਠੀ ਜਿਹੀ ਜਾਪਦੀ ਮੁਸਕਾਨ ਦਿੰਦਾ ਬੋਲਿਆ ਪਰ ਹਰਦੇਵ ਨੇ ਉਤੇਜਿਤ ਹੁੰਦਿਆਂ ਬੇਤਾਬੀ ਨਾਲ ਉਸਨੂੰ ਟੋਕ ਦਿੱਤਾ।

"ਕਿਸ ਤਰ੍ਹਾਂ ਦੇ ਪ੍ਰੇਮੀ ਹੋ ਤੁਸੀਂ ਜੋ ਪੈਸੇ ਖਾਤਿਰ ਗੈਰ-ਮਰਦਾਂ ਨਾਲ ਆਪਣੇ ਹੱਥੀਂ... ਇਸ ਤਰ੍ਹਾਂ ਧੱਕੇ ਖਾਣ ਲਈ..." ਹਰਦੇਵ ਨੂੰ ਅਸਲੀ ਸ਼ਬਦ ਕਹਿਣ ਤੋਂ ਸ਼ਾਇਦ ਕਠਿਨਾਈ ਪੇਸ਼ ਆ ਰਹੀ ਸੀ।

ਇਤਨੇ ਨੂੰ ਐਲਿਸ ਅਤੇ ਉਸਦਾ ਗਾਹਕ ਤੁਰਦੇ ਹੋਏ ਵੱਡੀ ਸਾਰੀ ਪਾਰਕਿੰਗ ਲਾਟ ਪਾਰ ਕਰਕੇ ਅੱਗੜ ਪਿੱਛੜ ਹੋਟਲ ਦੀ ਲੌਬੀ ਵਿਚ ਦਾਖਲ ਹੋਣ ਵਾਲੇ ਸਨ ਕਿ ਗੋਰਾ ਟੈਕਸੀ ਦਾ ਦਰਵਾਜ਼ਾ ਜ਼ਰਾ ਹੌਲੀ ਜਿਹੀ ਖੋਲ੍ਹ ਕੇ ਬਾਹਰ ਨਿਕਲਦਾ ਹੋਇਆ ਬੋਲਿਆ, "ਕੋਈ ਐਲੀ ਨੂੰ ਧੱਕਾ ਨਾ ਮਾਰ ਸਕੇ ਇਸੇ ਕਰਕੇ ਤਾਂ ਉਸਦੀ ਹਿਫ਼ਾਜ਼ਤ ਲਈ ਅਜਿਹੇ ਮੌਕੇ ਮੈਂ ਸਦਾ ਉਸਦੇ ਨੇੜੇ ਤੇੜੇ ਰਹਿੰਦਾ ਹਾਂ।"

ਫਿਰ ਜੇਬ ਵਿਚੋਂ ਬਟੂਆ ਕੱਢਦਾ ਹੋਇਆ ਬੋਲਿਆ, "ਉਹ ਸਿਰਫ ਬਿਸਤਰਾ ਹੀ ਤਾਂ ਸਾਂਝਾ ਕਰਦੀ ਹੈ, ਕਿਹੜਾ ਕਿਸੇ ਗਾਹਕ ਨੂੰ ਦਿਲੋਂ ਪਿਆਰ ਕਰਦੀ ਹੈ,... ਉਸਦੀ ਰੂਹ ਦੀ ਸਾਂਝ ਤਾਂ ਸਿਰਫ ਮੇਰੇ ਨਾਲ ਹੁੰਦੀ ਹੈ, ਹਮੇਸ਼ਾਂ ਹੀ..." ਕਹਿਕੇ ਉਹ ਅਚੰਭਿਤ ਬੈਠੇ ਹਰਦੇਵ ਦੇ ਹੱਥ ਵਿਚ ਵੀਹ ਡਾਲਰ ਦਾ ਨੋਟ ਥਮਾਉਂਦਾ ਹੋਇਆ ਸਾਵਧਾਨੀ ਨਾਲ ਐਲਿਸ ਹੋਰਾਂ ਦੇ ਪਿੱਛੇ ਹੋਟਲ ਦੀ ਲੌਬੀ ਵੱਲ ਨੂੰ ਤੁਰ ਪਿਆ। ਟੈਕਸੀ ਦੇ ਮੀਟਰ ਉਪਰ ਉਸਦੇ ਲਾਲ ਟਿਮਟਿਮਾਉਂਦੇ ਇਲੈਕਟ੍ਰੋਨਿਕ ਹਿੰਦਸੇ ਹਰਦੇਵ ਨੂੰ ਉਨ੍ਹੀ ਡਾਲਰ ਤੇ ਨੱਬੇ ਸੈਂਟ ਚੱਲਿਆ ਦਿਖਾ ਰਹੇ ਸਨ ਜੋ ਕਿ ਤੇਜੀ ਨਾਲ ਪੂਰੇ ਵੀਹ ਡਾਲਰ ਵੱਲ ਵਧ ਰਹੇ ਸਨ।



# ਲਿਪੀ ਦਾ ਸਵਾਲ: ਸ਼ਾਵਨਵਾਦ ਜਾਂ ਵਿਗਿਆਨ?

ਮੰਗਤ ਰਾਏ ਭਾਰਦਵਾਜ

'ਵਤਨ' (ਅਪ੍ਰੈਲ-ਜੂਨ 1993) ਵਿਚ ਛਪੇ ਡਾਕਟਰ ਪ੍ਰੇਮ ਪ੍ਰਕਾਸ਼ ਸਿੰਘ ਦੇ ਲੇਖ "ਪੰਜਾਬੀ ਭਾਸ਼ਾ ਲਿਖਣ ਲਈ ਕਿਹੜੀ ਲਿਪੀ ਢੁਕਵੀਂ?" ਨੂੰ ਗੰਭੀਰਤਾ ਨਾਲ ਵਿਚਾਰਨਾ ਜ਼ਰੂਰੀ ਹੈ। ਡਾਕਟਰ ਜੀ ਪੰਜਾਬੀ ਭਾਸ਼ਾ ਅਧਿਅਨ ਖੇਤਰ ਵਿਚ ਜਾਣੀ-ਪਛਾਣੀ ਹਸਤੀ ਹਨ। ਇਸ ਲਈ ਇਹ ਹੋਰ ਵੀ ਜ਼ਰੂਰੀ ਹੈ ਕਿ ਉਹਨਾਂ ਦੇ ਗ਼ਲਤ ਅਤੇ ਭੁਲੇਖਾ-ਪਾਊ ਬਿਆਨਾਂ ਨੂੰ 'ਚੈਲਿੰਜ' ਕੀਤਾ ਜਾਏ, ਤਾਂਕਿ ਪਾਠਕ ਇਹਨਾਂ ਨੂੰ ਬਿਨਾਂ ਤੋਲਿਆਂ ਪਰਖਿਆਂ ਹੀ ਸਵੀਕਾਰ ਨਾ ਕਰ ਲੈਣ। ਮੇਰੇ ਇਸ ਲੇਖ ਦਾ ਮੰਤਵ ਇਹ ਸਾਬਤ ਕਰਨਾ ਹੈ ਕਿ

(ੳ) ਡਾਕਟਰ ਜੀ ਦਾ ਲੇਖ "ਅਕਾਦਮਿਕ ਤੇ ਵਿਗਿਆਨਕ ਲੀਹਾਂ" ਤੇ ਲਿਖਿਆ ਹੋਇਆ ਨਹੀਂ ਹੈ।

(ਅ) ਉਹਨਾਂ ਦਾ ਇਹ ਦਾਅਵਾ ਕਿ ਗੁਰਮੁਖੀ ਲਿਪੀ ਵਿਚ "ਜਿਵੇਂ ਲਿਖੋ ਤਿਵੇਂ ਪੜ੍ਹ ਸਕਦੇ ਹੋ" ਨਿਰਾ ਲਿਪੀ ਸ਼ਾਵਨਵਾਦ ਹੈ।

(ੲ) ਉਹਨਾਂ ਦਾ ਸਾਰਾ ਲੇਖ ਹੀ ਭੁਲੇਖਾ-ਪਾਊ ਹੈ।

ਸਭ ਤੋਂ ਪਹਿਲਾਂ ਮੈਂ ਇਹ ਸਪੱਸ਼ਟ ਕਰ ਦੇਣਾ ਚਾਹੁੰਦਾ ਹਾਂ ਕਿ ਮੈਂ ਪੰਜਾਬੀ ਲਿਪੀ ਅਰਥਾਤ ਗੁਰਮੁਖੀ ਲਿਪੀ ਦਾ ਵਿਰੋਧੀ ਬਿਲਕੁਲ ਨਹੀਂ ਹਾਂ। ਮੈਂ ਪੰਜਾਬੀ ਸਦਾ ਇਸੇ ਲਿਪੀ ਵਿਚ ਲਿਖਦਾ ਹਾਂ। (ਹਾਲਾਂਕਿ ਮੈਂ ਚਾਰ ਪੰਜ ਹੋਰ ਲਿਪੀਆਂ ਵੀ ਜਾਣਦਾ ਹਾਂ)। ਇਸ ਲਿਪੀ ਨਾਲ ਮੇਰਾ ਪਿਆਰ ਵੀ ਉਨ੍ਹਾਂ ਹੀ ਹੈ ਜਿੰਨਾ ਹੋਰ ਕਿਸੇ ਦਾ। ਪੰਜਾਬੀ ਬੋਲੀ ਅਤੇ ਲਿਪੀ ਬਾਰੇ ਖੋਜ ਮੈਂ ਵੀ ਕਈ ਵਰ੍ਹੇ ਕੀਤੀ ਹੈ। ਮੈਂ ਵੀ ਆਪਣੀ ਖੋਜ ਨੂੰ ਵਿਗਿਆਨਕ ਅਤੇ ਅਕਾਦਮਿਕ ਮੰਨਦਾ ਹਾਂ। ਪਰ ਮੈਂ ਆਪਣੀ ਸਾਰੀ ਭਾਸ਼ਾ-ਵਿਗਿਆਨਕ ਖੋਜ ਇੰਗਲੈਂਡ ਅਤੇ ਪੱਛਮੀ ਯੂਰਪੀ ਦੇਸ਼ਾਂ ਵਿਚ ਕੀਤੀ ਹੈ। ਇਸ ਲਈ ਵਿਗਿਆਨਕ ਖੋਜ ਦੀ ਮੇਰੀ ਆਪਣੀ ਪਰਿਭਾਸ਼ਾ ਹੈ। (ਪਟਿਆਲੇ ਅਤੇ ਅੰਮ੍ਰਿਤਸਰ ਵਿਚ "ਵਿਗਿਆਨਕ" ਖੋਜ ਦੀ ਪਰਿਭਾਸ਼ਾ ਬਾਰੇ ਮੈਨੂੰ ਪਤਾ ਨਹੀਂ, ਜਾਂ ਇਹ ਕਹਿ ਲਉ ਕਿ ਸਾਰੀ ਦੁਨੀਆਂ ਨੂੰ ਹੀ ਪਤਾ ਹੈ)। ਮੈਂ ਸਮਝਦਾ ਹਾਂ ਕਿ ਵਿਗਿਆਨਕ ਅਤੇ ਅਕਾਦਮਿਕ ਖੋਜ ਅਧਿਅਨ ਵਿਚ ਭਾਵਨਾਵਾਂ ਦੀ ਕੋਈ ਥਾਂ ਨਹੀਂ ਹੁੰਦੀ। ਠੰਡੇ ਤਰਕ ਦੀ ਰੌਸ਼ਨੀ ਵਿਚ ਨੰਗੇ (ਅਤੇ ਅਕਸਰ ਤਲਖ਼) ਸੱਚ ਨੂੰ ਲੱਭਣ ਅਤੇ ਨਿਡਰਤਾ ਨਾਲ ਪੇਸ਼ ਕਰਨ ਦੀ ਕੋਸ਼ਿਸ਼ ਨੂੰ ਮੈਂ ਵਿਗਿਆਨਕ ਖੋਜ ਅਤੇ ਅਧਿਐਨ ਸਮਝਦਾ ਹਾਂ। ਮਨੁੱਖੀ ਮਨ ਦੀਆਂ ਕ੍ਰਿਆਵਾਂ ਅਤੇ ਪ੍ਰਤੀਕ੍ਰਿਆਵਾਂ ਵਿਚੋਂ 90 ਕੁ ਫੀਸਦੀ ਭਾਵੁਕ ਅਤੇ 10 ਕੁ ਫੀਸਦੀ ਬੌਧਿਕ ਹੁੰਦੀਆਂ ਹਨ। ਭਾਵਨਾਵਾਂ ਨੂੰ ਭਾਵਨਾਵਾਂ ਮੰਨਣਾ ਇਮਾਨਦਾਰੀ ਹੁੰਦੀ ਹੈ, ਅਤੇ ਇਹਨਾਂ ਨੂੰ ਥੋਥੀਆਂ ਦਲੀਲਾਂ ਦਾ ਬੌਧਿਕ ਜਾਮਾ ਪੁਆ ਕੇ ਪੇਸ਼ ਕਰਨਾ ਬਦ-ਦਿਆਨਤੀ। ਗੁਰਮੁਖੀ ਲਿਪੀ ਨਾਲ ਮੇਰਾ ਲਗਾਉ ਭਾਵੁਕ ਹੈ। ਸਭ ਤੋਂ ਪਹਿਲਾਂ ਮੈਂ ਇਹ ਲਿਪੀ ਸਿੱਖੀ ਸੀ। ਇਸੇ ਵਿਚ ਹੀ ਮੈਂ ਢੇਰ ਸਾਰਾ ਚੰਗਾ ਸਾਹਿਤ ਪੜ੍ਹਿਆ, ਤੇ ਕੁੱਝ ਰਚਿਆ ਵੀ। ਮੈਂ ਇਸ ਲਿਪੀ ਨੂੰ ਰੱਜ ਕੇ ਪਿਆਰ ਕਰਦਾ ਹਾਂ। ਮੈਂ ਪੰਜਾਬੀ ਬੋਲੀ ਨੂੰ ਲਿਖਤੀ ਰੂਪ ਦੇਣ ਲਈ ਇਹਨੂੰ ਸਭ ਤੋਂ ਚੰਗੀ ਅਤੇ ਪਿਆਰੀ ਲਿਪੀ ਸਮਝਦਾ ਹਾਂ। ਇਹ ਮੇਰੀਆਂ ਨਿਜੀ ਭਾਵਨਾਵਾਂ ਹਨ। ਜੇ ਮੈਂ ਸਿੱਖ ਹੁੰਦਾ ਤਾਂ ਮੇਰੀਆਂ ਧਾਰਮਿਕ ਭਾਵਨਾਵਾਂ ਵੀ ਇਹਦੇ ਨਾਲ ਜੁੜੀਆਂ ਹੁੰਦੀਆਂ। ਭਾਵਨਾਵਾਂ ਇਨਸਾਨੀ ਗੁਣ ਹਨ, ਅਤੇ ਹਰ ਇਨਸਾਨ ਦੀਆਂ ਨੇਕ ਅਤੇ ਨਿਰਛਲ ਭਾਵਨਾਵਾਂ ਦੀ ਕਦਰ ਹੋਣੀ ਚਾਹੀਦੀ ਹੈ। ਜਿਸ ਔਰਤ ਨਾਲ ਬਾਈ ਸਾਲ ਪਹਿਲਾਂ ਮੇਰਾ ਵਿਆਹ ਹੋਇਆ ਸੀ, ਜਿਹਨੇ ਹਰ ਦੁੱਖ ਸੁੱਖ ਵਿਚ ਮੇਰਾ ਸਾਥ ਦਿੱਤਾ, ਮੇਰੇ ਲਈ ਕਈ ਆਪਣੀਆਂ ਇੱਛਾਵਾਂ ਕੁਰਬਾਨ ਕੀਤੀਆਂ, ਮੇਰੇ ਦੋ ਬੱਚਿਆਂ ਦੀ ਮਾਂ ਬਣੀ, ਉਹਨੂੰ ਵੀ ਮੈਂ ਰੱਜ ਕੇ ਪਿਆਰ ਕਰਦਾ ਹਾਂ। ਮੈਂ ਸਮਝਦਾ ਹਾਂ ਕਿ ਇਹੋ ਔਰਤ ਮੇਰੇ ਬੱਚਿਆਂ ਦੀ ਮਾਂ ਬਣਨ ਲਈ ਸੱਭ ਤੋਂ ਵੱਧ ਯੋਗ ਹੈ। ਇਹ ਮੇਰੀਆਂ ਨਿਜੀ ਭਾਵਨਾਵਾਂ ਹਨ। ਪਰ ਮੈਂ ਕਦੇ ਕੋਈ "ਤੱਥ" ਇਕੱਠੇ ਕਰਕੇ ਇਹ "ਵਿਗਿਆਨਕ" ਦਲੀਲ ਦੇਣ ਦੀ ਕੋਸ਼ਿਸ਼ ਨਹੀਂ ਕੀਤੀ ਕਿ ਇਹੋ ਔਰਤ ਮੇਰੇ ਬੱਚਿਆਂ ਮਾਂ ਬਣਨ ਲਈ ਸਭ ਤੋਂ ਵੱਧ ਯੋਗ ਸੀ, ਹੋਰ ਕੋਈ ਨਹੀਂ। ਵਿਗਿਆਨਕ ਸੱਚ ਇਹ ਹੈ ਕਿ ਸਰੀਰਕ ਤੌਰ 'ਤੇ ਸਮਰੱਥ ਕੋਈ ਵੀ ਔਰਤ ਇਹ ਕੰਮ ਚੰਗੀ ਤਰ੍ਹਾਂ ਕਰ ਸਕਦੀ ਸੀ। ਜੇ ਮੇਰਾ ਵਿਆਹ ਕਿਸੇ ਹੋਰ ਨੇਕ ਔਰਤ ਨਾਲ ਹੋ ਗਿਆ ਹੁੰਦਾ ਤਾਂ ਉਹਦੇ ਬਾਰੇ ਵੀ ਮੈਂ ਉਹੀ ਸੋਚਣਾ ਸੀ ਜੋ ਮੈਂ ਹੁਣ ਆਪਣੀ ਪਤਨੀ ਬਾਰੇ ਸੋਚਦਾ ਹਾਂ। ਇਹੋ ਹਾਲ ਲਿਪੀ ਦਾ ਹੈ। ਮੈਂ "ਵਿਗਿਆਨਕ" ਜਾਂ "ਅਕਾਦਮਿਕ" ਦਲੀਲਾਂ ਦੇ ਕੇ ਇਹ ਸਾਬਤ ਕਰਨ ਦੀ ਕਦੇ ਵੀ ਕੋਸ਼ਿਸ਼ ਨਹੀਂ ਕਰਦਾ ਕਿ ਗੁਰਮੁਖੀ ਲਿਪੀ ਹੀ ਪੰਜਾਬੀ ਭਾਸ਼ਾ ਨੂੰ ਲਿਖਣ ਲਈ ਸੱਭ ਤੋਂ ਚੰਗੀ ਲਿਪੀ ਹੈ। ਸਪਸ਼ਟ ਹੈ ਕਿ ਡਾਕਟਰ ਪ੍ਰੇਮ ਪ੍ਰਕਾਸ਼ ਸਿੰਘ ਦਾ ਸਿੱਖ ਹੋਣ ਕਰਕੇ ਗੁਰਮੁਖੀ ਲਿਪੀ ਨਾਲ ਲਗਾਉ ਹੈ। ਮੈਂ ਉਹਨਾਂ ਦੀਆਂ ਭਾਵਨਾਵਾਂ ਦਾ ਸਤਿਕਾਰ ਕਰਦਾ ਹਾਂ, ਪਰ ਉਹਨਾਂ ਦੇ "ਅਕਾਦਮਿਕ 'ਤੇ ਵਿਗਿਆਨਕ ਲੀਹਾਂ" ਤੇ ਲਿਖੇ ਲੇਖ ਦਾ ਨਹੀਂ। ਜੇ ਉਹ ਲਾਹੌਰ ਯੂਨੀਵਰਸਿਟੀ ਵਿਚ ਕੰਮ ਕਰਨ ਵਾਲੇ ਨੇਕ ਮੁਸਲਮਾਨ ਪ੍ਰੋਫੈਸਰ ਹੁੰਦੇ ਤਾਂ ਉਹਨਾਂ ਨੇ ਅਰਬੀ ਲਿਪੀ ਦੀ ਥਾਂ ਉਰਦੂ-ਫ਼ਾਰਸੀ ਲਿਪੀ ਨੂੰ ਸਭ ਤੋਂ ਵੱਧ ਚੰਗੀ ਸਮਝਣਾ ਸੀ ਅਤੇ ਗੁਰਮੁਖੀ ਲਿਪੀ ਵਿਚ ਖ਼ਾਮੀਆਂ ਲੱਭ ਲੈਣੀਆਂ ਸਨ। ਪਿਛਲੇ ਸਾਲ ਦਿੱਲੀ ਵਿਚ ਹੋਈ ਕਾਨਫਰੰਸ ਵਿਚ ਪਾਕਿਸਤਾਨੀ ਪੰਜਾਬੀ ਲੇਖਕ ਫ਼ਖ਼ਰ ਜ਼ਮਾਨ ਨੇ ਕਿਹਾ ਸੀ ਕਿ "ਅਸੀਂ ਗੁਰਮੁਖੀ ਲਿਪੀ ਕਿਉਂ ਅਪਣਾਈਏ? ਬਾਬਾ ਫ਼ਰੀਦ ਤੋਂ ਲੈਕੇ ਗੁਲਾਮ ਫ਼ਰੀਦ ਤਕ ਸਾਡੇ ਸਾਰੇ ਪੰਜਾਬੀ ਸ਼ਾਇਰਾਂ ਨੇ ਉਰਦੂ-ਫ਼ਾਰਸੀ ਲਿਪੀ ਵਿਚ ਹੀ ਆਪਣੀ ਸ਼ਾਇਰੀ ਲਿਖੀ। ਅਸੀਂ ਪੰਜਾਬੀ ਬੋਲਦੀ ਬਹੁ-ਗਿਣਤੀ ਹਾਂ। ਅਸੀਂ ਗੁਰਮੁਖੀ ਰਸਮੁਲਖ਼ਤ ਕਿਉਂ ਵਰਤੀਏ?" ਫ਼ਖ਼ਰ ਜ਼ਮਾਨ ਦੀਆਂ ਭਾਵਨਾਵਾਂ ਵੀ ਉਨੀਆਂ ਹੀ ਸਤਿਕਾਰਯੋਗ ਹਨ ਜਿੰਨੀਆਂ ਡਾਕਟਰ ਪ੍ਰੇਮ ਪ੍ਰਕਾਸ਼ ਸਿੰਘ ਦੀਆਂ।

ਨੰਗਾ ਅਤੇ ਤਲਖ਼ "ਵਿਗਿਆਨਕ" ਸੱਚ ਇਹ ਹੈ ਕਿ ਕੋਈ ਵੀ ਲਿਪੀ ਕਿਸੇ ਵੀ ਭਾਸ਼ਾ ਦੇ ਬੋਲੀ ਰੂਪ ਨੂੰ "ਜਿਵੇਂ ਬੋਲੋ ਤਿਵੇਂ ਲਿਖੋ, ਜਿਵੇਂ ਲਿਖੋ ਤਿਵੇਂ ਪੜ੍ਹੋ" ਦੇ ਅਸੂਲ ਅਨੁਸਾਰ ਨਹੀਂ ਲਿਖ ਸਕਦੀ। ਜਿਸ ਭਾਸ਼ਾ-ਵਿਗਿਆਨ ਵਿਚ ਮੈਂ ਮਾਨਚੈਸਟਰ ਯੂਨੀਵਰਸਿਟੀ ਤੋਂ ਪੀ. ਐਚ. ਡੀ. ਕੀਤੀ ਅਤੇ ਜਿਹਨਾਂ ਸੰਸਾਰ ਪ੍ਰਸਿੱਧ ਭਾਸ਼ਾ-ਵਿਗਿਆਨੀਆਂ ਨਾਲ ਮੈਂ ਕੰਮ ਕੀਤਾ ਅਤੇ ਜਿਹਨਾਂ ਨੇ ਮੇਰੇ ਕੰਮ ਦੀ ਪ੍ਰਸੰਸਾ ਵੀ ਕੀਤੀ, ਉਹ ਤਾਂ ਇਹੋ ਗੱਲ ਕਹਿੰਦੇ ਹਨ। ਪਟਿਆਲੇ ਵਾਲਾ ਭਾਸ਼ਾ-ਵਿਗਿਆਨ ਕੀ ਕਹਿੰਦਾ ਹੈ, ਇਹਦੇ ਬਾਰੇ ਮੈਨੂੰ ਪਤਾ ਨਹੀਂ।

ਵੈਸੇ "ਜਿਵੇਂ ਬੋਲੋ ਤਿਵੇਂ ਲਿਖੋ, ਜਿਵੇਂ ਲਿਖੋ ਤਿਵੇਂ ਪੜ੍ਹੋ" ਦੇ ਮਹਾਂਮੰਤਰ ਦਾ ਜਾਪ ਕੋਈ ਸੌ ਕੁ ਸਾਲ ਤੋਂ ਹੋ ਰਿਹਾ ਹੈ। ਸੋਹਣ ਸਿੰਘ ਜੋਸ਼ ਸਾਰੀ ਉਮਰ ਇਹਦਾ ਜਾਪ ਕਰਦੇ ਰਹੇ। ਉਹਨਾਂ ਨੇ ਖ਼ੁਲਾਸਾ ਵੀ ਛਪਵਾਇਆ ਸੀ, ਜਿਹਦੇ ਨਾਂ ਵਿਚ ਉਹਨਾਂ ਨੇ 'ਭਾਸ਼ਾ-ਵਿਗਿਆਨ' ਵਰਤਿਆ ਸੀ, ਹਾਲਾਂਕਿ ਉਹ ਭਾਸ਼ਾ-ਵਿਗਿਆਨ ਦਾ ਊੜਾ-ਐੜਾ ਵੀ ਨਹੀਂ ਜਾਣਦੇ ਸਨ। ਪਰ ਜੋਸ਼ ਅਤੇ ਕਈ ਹੋਰ ਸਾਥੀਜਨਾਂ ਦੇ ਇਰਾਦੇ ਸਿਆਸੀ ਸਨ। ਇਕ ਪਾਸੇ ਤਾਂ ਉਹ ਹਿੰਦੀ ਅਤੇ ਸੰਸਕ੍ਰਿਤ ਦੇ ਅਸਰ ਤੋਂ ਪੰਜਾਬੀ ਨੂੰ ਮੁਕਤ ਕਰਾਉਣ ਲਈ ਯਤਨਸ਼ੀਲ ਸਨ ਅਤੇ ਦੂਸਰੇ ਪਾਸੇ ਉਹ ਉਸ ਸਟਾਲਿਨ ਦੇ ਕਿਤਾਬਚੇ ਵਿਚੋਂ ਹਵਾਲੇ ਵੀ ਦੇ ਰਹੇ ਸਨ ਜਿਹਨੇ ਸੋਵੀਅਤ ਯੂਨੀਅਨ ਵਿਚ ਸਦੀਆਂ ਤੋਂ ਵਰਤੀਆਂ ਜਾਂਦੀਆਂ ਲਿਪੀਆਂ ਦਾ ਗਲਾ ਘੁੱਟਕੇ ਸਾਰੇ ਸੋਵੀਅਤ ਲੋਕਾਂ ਉਤੇ ਰੂਸੀ ਲਿਪੀ ਠੋਸੀ

ਸੀ। (ਵੈਸੇ ਹੁਣ ਇਹ ਪਤਾ ਲਗ ਚੁੱਕਿਆ ਹੈ ਕਿ ਸਟਾਲਿਨ ਨੇ ਭਾਸ਼ਾ ਬਾਰੇ ਆਪਣੇ ਲੇਖ ਕਿਸੇ ਹੋਰ ਕੋਲੋਂ ਲਿਖਵਾ ਕੇ ਆਪਣੇ ਨਾਂ ਹੇਠ ਛਪਵਾਏ ਸਨ।) ਸਾਥੀਜਨਾਂ ਦੀ ਇਹ ਕੋਸ਼ਿਸ਼ ਸਿਰਫ਼ ਸਿੱਖਾਂ ਦੀਆਂ ਭਾਵਨਾਵਾਂ ਨੂੰ ਉਭਾਰਕੇ ਉਹਨਾਂ ਨੂੰ ਆਪਣੇ ਮਗਰ ਲਾਉਣ ਦੀ ਸੀ, ਜੋ ਨਾਕਾਮ ਰਹੀ।

II

**ਦਲੀਲ: ਪੰਜਾਬੀ ਭਾਸ਼ਾ ਲਿਖਣ ਵਾਸਤੇ ਫ਼ਾਰਸੀ–ਉਰਦੂ ਲਿਪੀ ਦੀਆਂ ਨੌਂ ਊਣਤਾਈਆਂ ਵਿਚੋਂ ਇਕ ਇਹ ਵੀ ਹੈ ਕਿ ਇਹ ਲਿਪੀ ਇਕੋ ਭਾਸ਼ਾ ਲਿਖਣ ਲਈ ਮਖ਼ਸੂਸ ਨਹੀ।**

**ਜਵਾਬ:** ਕੋਈ ਲਿਪੀ ਇਕੋ ਭਾਸ਼ਾ ਲਈ ਹੀ ਮਖ਼ਸੂਸ ਕਿਉਂ ਹੋਵੇ? ਇਸ ਵੇਲੇ ਸੰਸਾਰ ਭਰ ਵਿਚ ਕੋਈ ਪੰਜ ਕੁ ਹਜ਼ਾਰ ਭਾਸ਼ਾਵਾਂ ਬੋਲੀਆਂ ਜਾਂਦੀਆਂ ਹਨ। ਪਰ ਪੰਜ ਹਜ਼ਾਰ ਲਿਪੀਆਂ ਦੀ ਲੋੜ ਹੀ ਕੀ ਹੈ? ਰੋਮਨ ਲਿਪੀ ਪੱਛਮੀ ਯੂਰਪ ਦੀਆਂ ਸਾਰੀਆਂ ਭਾਸ਼ਾਵਾਂ ਲਿਖਣ ਲਈ ਸਦੀਆਂ ਤੋਂ ਵਰਤੀ ਜਾਂਦੀ ਹੈ। ਇਹਨਾਂ ਭਾਸ਼ਾਵਾਂ ਵਿਚ ਬੜੇ ਹੀ ਉੱਚੇ ਦਰਜੇ ਦਾ ਸਾਹਿਤ ਰਚਿਆ ਗਿਆ। ਇਹਨਾਂ ਭਾਸ਼ਾਵਾਂ ਦਾ ਬੜਾ ਹੀ ਡੂੰਘਾ ਅਤੇ ਵਿਸ਼ਾਲ ਭਾਸ਼ਾ–ਵਿਗਿਆਨਕ ਅਧਿਐਨ ਹੋ ਚੁੱਕਿਆ ਹੈ। ਇਹ ਭਾਸ਼ਾਵਾਂ ਸਾਇੰਸ, ਕਲਾਵਾਂ, ਅਤੇ ਹੋਰ ਸਾਰੇ ਵਿਸ਼ੇ ਪੜ੍ਹਾਉਣ ਲਈ ਵਰਤੀਆਂ ਜਾਂਦੀਆਂ ਹਨ। ਸਾਂਝੀ ਲਿਪੀ ਦਾ ਇਹਨਾਂ ਤੇ ਕੋਈ ਬੁਰਾ ਅਸਰ ਨਹੀ ਪਿਆ, ਸਗੋਂ ਚੰਗਾ ਹੀ ਅਸਰ ਪਿਆ ਹੈ। ਜਦ ਤੁਰਕੀ ਸਰਕਾਰ ਨੇ ਰੋਮਨ ਲਿਪੀ ਨੂੰ ਅਪਣਾਇਆ ਤਾਂ ਮੂਲਵਾਦੀਆਂ ਨੇ ਬੜਾ ਰੌਲਾ ਪਾਇਆ ਪਰ ਲਿਪੀ ਬਦਲਣ ਦਾ ਭਾਸ਼ਾ ਉੱਤੇ ਕੋਈ ਅਸਰ ਨਹੀ ਪਿਆ। ਤੁਰਕੀ ਭਾਸ਼ਾ ਰੋਮਨ ਲਿਪੀ ਵਿਚ ਉਨੀ ਹੀ ਚੰਗੀ ਤਰ੍ਹਾਂ ਲਿਖੀ ਜਾਂਦੀ ਹੈ ਜਿੰਨੀ ਚੰਗੀ ਤਰ੍ਹਾਂ ਇਹ ਅਰਬੀ ਲਿਪੀ ਵਿਚ ਲਿਖੀ ਜਾਂਦੀ ਸੀ। ਪੂਰਬੀ ਪੰਜਾਬੀ ਪਿਛਲੇ ਚਾਲੀ ਸਾਲਾਂ ਤੋਂ ਇਕੋ ਲਿਪੀ ਗੁਰਮੁਖੀ ਵਿਚ ਲਿਖੀ ਜਾਂਦੀ ਹੈ। ਉਹਨੇ ਕਿਹੜੀਆਂ ਮੱਲਾਂ ਮਾਰ ਲਈਆਂ ਜਿਹੜੀਆਂ ਯੂਰਪੀ ਭਾਸ਼ਾਵਾਂ ਨਹੀ ਮਾਰ ਸਕੀਆਂ? ਕਮਾਲ ਹੈ ਕਿਸੇ ਵੀ ਪੱਛਮੀ ਵਿਦਵਾਨ ਨੇ ਇਹ ਸ਼ਿਕਾਇਤ ਨਹੀ ਕੀਤੀ ਕਿ ਰੋਮਨ ਲਿਪੀ ਸੰਸਾਰ ਦੀਆਂ ਦੋ ਤਿੰਨ ਸੌ ਭਾਸ਼ਾਵਾਂ ਲਿਖਣ ਲਈ ਵਰਤੀ ਜਾਣ ਕਾਰਨ ਚੰਗੀ ਲਿਪੀ ਨਹੀ ਰਹੀ।

**‘ਮੈਂ ਸਮਝਦਾ ਹਾਂ ਕਿ ਵਿਗਿਆਨਕ ਅਤੇ ਅਕਾਦਮਿਕ ਖੋਜ ਅਧਿਅਨ ਵਿਚ ਭਾਵਨਾਵਾਂ ਦੀ ਕੋਈ ਥਾਂ ਨਹੀ ਹੁੰਦੀ।’**

**ਦਲੀਲ: ਫ਼ਾਰਸੀ ਲਿਪੀ ਵਿਚ ਪੰਜਾਬੀ ਧੁਨੀਆਂ ਘ, ਝ, ਢ, ਧ ਅਤੇ ਭ ਨੂੰ ਦੋ ਅੱਖਰ ਮਿਲਾ ਕੇ ਲਿਖਿਆ ਜਾਂਦਾ ਹੈ ਜਿਹਨਾਂ ਨਾਲ ਇਹਨਾਂ ਧੁਨੀਆਂ ਦਾ ਉਚਾਰਣ ਮਹਾਂਪ੍ਰਾਣ ਜਾਂ ‘ਐਸਪੀਰੇਟ’ ਹੋ ਜਾਂਦਾ ਹੈ। ਪੰਜਾਬੀ ਘ, ਝ, ਢ, ਧ, ਭ ਇਕਹਿਰੀਆਂ ਧੁਨੀਆਂ ਹਨ। ਇਸ ਲਈ ਇਹਨਾਂ ਲਈ ਇਕ ਇਕ ਅੱਖਰ ਹੀ ਠੀਕ ਹੈ।**

**ਜਵਾਬ:** ਅੱਖਰ ਕੋਈ ਟੇਪ ਜਾਂ ਰਿਕਾਰਡ ਨਹੀ ਹੁੰਦੇ ਜਿਹਨਾਂ ਉਤੇ ਧੁਨੀ ਰਿਕਾਰਡ ਕਰਕੇ ਵਜਾਈ ਜਾ ਸਕੇ। ਕਿਸੇ ਅੱਖਰ ਨੂੰ ਕਿਵੇਂ ਉਚਾਰਨਾ ਹੈ, ਇਹ ਰਵਾਇਤ ਲੋਕ ਬਣਾਉਂਦੇ ਹਨ। ch ਨੂੰ ਅੰਗ੍ਰੇਜ਼ੀ ਵਿਚ ਕ ਜਾਂ ਚ, ਜਰਮਨ ਵਿਚ ਖ਼ ਅਤੇ ਫਰਾਂਸੀਸੀ ਵਿਚ ਸ਼ ਉਚਾਰਿਆ ਜਾਂਦਾ ਹੈ। ਜੇ ਡਾਕਟਰ ਜੀ ਦੀ ਦਲੀਲ ਮੰਨ ਲਈਏ ਤਾਂ ਗੁਰਮੁਖੀ ਅੱਖਰ ਪੱਛਮੀ ਪੰਜਾਬੀ ਲਈ ਬਿਲਕੁਲ ਠੀਕ ਨਹੀ; ਕਿਉਂਕਿ ਉਸ ਵਿਚ ਮਹਾਂਪ੍ਰਾਣ ਧੁਨੀਆਂ ਹਾਲੇ ਵੀ ਕਾਇਮ ਹਨ। ਪੱਛਮੀ ਪੰਜਾਬੀ ਵਿਚ ਘ ਨੂੰ ਗੑ, ਝ ਨੂੰ ਜੑ, ਢ ਨੂੰ ਡੑ, ਧ ਨੂੰ ਦੑ ਅਤੇ ਭ ਨੂੰ ਬੑ ਉਚਾਰਿਆ ਜਾਂਦਾ ਹੈ। ਇਸ ਲਈ ਇਹਨਾਂ ਲਈ ਫ਼ਾਰਸੀ ਲਿਪੀ ਦੇ ਦੂਹਰੇ ਅੱਖਰ (ਦੋ–ਚਸ਼ਮੀ ਹੇ ਵਾਲੇ) ਹੀ ਠੀਕ ਹਨ। ਵੈਸੇ ਕੁੱਝ ਸਦੀਆਂ ਪਹਿਲਾਂ ਪੰਜਾਬੀ ਦੀਆ ਸਾਰੀਆਂ ਬੋਲੀਆਂ ਵਿਚ ਇਹ ਮਹਾਂਪ੍ਰਾਣ ਧੁਨੀਆਂ ਹੁੰਦੀਆਂ ਸਨ। ਗੁਰਮੁਖੀ ਅੱਖਰਾਂ ਘ, ਝ, ਢ, ਧ, ਭ ਦੀ ਵਰਤੋਂ ਮਹਾਂਪ੍ਰਾਣ ਧੁਨੀਆਂ ਲਿਖਣ ਤੋਂ ਹੀ ਸ਼ੁਰੂ ਹੋਈ ਸੀ ਅਤੇ ਕਈ ਸਦੀਆਂ ਇਹ ਇਸ ਕੰਮ ਲਈ ਵਰਤੇ ਜਾਂਦੇ ਰਹੇ। ਹੁਣ ਇਹਨਾਂ ਨੂੰ ਕੀ ਤਕਲੀਫ਼ ਹੋਏਗੀ ਜੇ ਇਹ ਮਹਾਂਪ੍ਰਾਣ ਧੁਨੀਆਂ ਲਈ ਵਰਤ ਲਏ ਜਾਣ ਅਤੇ ਪੰਜਾਬੀ ਭਾਸ਼ਾ ਦੀ ਆਤਮਾ ਨੂੰ ਕੀ ਕਸ਼ਟ ਹੋਏਗਾ ਜੇ ਫ਼ਾਰਸੀ ਲਿਪੀ ਦੇ ਦੂਹਰੇ ਅੱਖਰ ਇਹਨਾਂ ਇਕਹਿਰੀਆਂ ਧੁਨੀਆਂ ਲਈ ਵਰਤ ਲਏ ਜਾਣ। (ਵੈਸੇ ਇਹ ਫੈਸਲਾ ਕਰਨਾ ਮੁਸ਼ਕਿਲ ਹੈ ਕਿ ਕੋਈ ਧੁਨੀ ਇਕਹਿਰੀ ਹੈ ਜਾਂ ਦੂਹਰੀ)। ਗੁਰੂ ਨਾਨਕ ਦੇਵ ਦੇ ਜਨਮ ਸਥਾਨ ਵਾਲੀ ਬੋਲੀ ਵਿਚ ਇਹ ਧੁਨੀਆਂ ਮਹਾਂਪ੍ਰਾਣ ਸਨ, ਅਤੇ ਹੁਣ ਵੀ ਹਨ। ਉਹ ‘ਨਿਰਭਉ’ ਨੂੰ ‘ਨਿਰਬੑਉ’ ਉਚਾਰਦੇ ਹੋਣਗੇ, ਜਿਵੇਂ ਕਿ ਕਥਾਵਾਚਕ ਗਿਆਨੀ ਸੰਤ ਸਿੰਘ ਮਸਕੀਨ ਉਚਾਰਦੇ ਹਨ। ਜੇ ਗੁਰੂ ਜੀ ਨੂੰ ਮਹਾਂਪ੍ਰਾਣ ਧੁਨੀਆਂ ਲਈ ਇਕਹਿਰੇ ਅੱਖਰ ਵਰਤਣ ਵਿਚ ਕੋਈ ਇਤਰਾਜ਼ ਨਹੀ ਸੀ, ਤਾਂ ਸਿੱਖ ਨੂੰ ਇਕਹਿਰੀਆਂ ਧੁਨੀਆਂ ਲਈ ਦੂਹਰੇ ਅੱਖਰ ਵਰਤਦਿਆਂ ਸ਼ਰਮ ਕਿਉਂ ਆਉਂਦੀ ਹੈ? ਅਸਲ ਵਿਚ ਡਾਕਟਰ ਸਾਹਿਬ ਦੀ ਸਾਰੀ ਦਲੀਲ ਹੀ ਗ਼ਲਤ ਹੈ। ਪੰਜਾਬੀ ਵਿਚ ‘ਚੜ੍ਹ’ ਸ਼ਬਦ ਦੇ ੜ ਦੇ ਪੈਰ ਵਿਚ ਹ ਪੁਰਾਣੀ ਮਹਾਂਪ੍ਰਾਣ ਧੁਨੀ ਦਾ ਸੂਚਕ ਹੈ। ਕੁੱਝ ਸਦੀਆਂ ਪਹਿਲਾਂ ‘ਚੜ੍ਹ’ ਵਿਚ ਮਹਾਂਪ੍ਰਾਣ ੜ੍ਹ ਵਰਤਿਆ ਜਾਂਦਾ ਸੀ, ਜਿਵੇਂ ਕਿ ਹਿੰਦੀ ਵਿਚ ਹੁਣ ਵੀ ਵਰਤਿਆ ਜਾਂਦਾ ਹੈ। ਪਰ ਪੂਰਬੀ ਪੰਜਾਬੀ ਵਿਚ ‘ਚੜ੍ਹ’ ਦਾ ੜ ਹੁਣ ਅਲਪਪ੍ਰਾਣ ਹੈ। ਹੁਣ ਇਹ ਸ਼ਬਦ ਉੱਚੀ ਸੁਰ ਨਾਲ ‘ਚੜ੍ਹ+ਉੱਚੀ ਸੁਰ’ ਉਚਾਰਿਆ ਜਾਂਦਾ ਹੈ। ਗੁਰਮੁਖੀ ਲਿਪੀ ਵਿਚ ਵੀ ਇਕਹਿਰੀ ਧੁਨੀ ਲਈ ਦੂਹਰੇ ਅੱਖਰ ਹਨ। ‘ਚਾਹ’, ‘ਮੀਂਹ’, ‘ਖੂਹ’, ਆਦਿ ਸ਼ਬਦਾਂ ਵਿਚ ਉੱਚੀ ਸੁਰ ਤਾਂ ਹੈ, ਪਰ ਹ ਦੀ ਆਵਾਜ਼ ਕੋਈ ਨਹੀ। ਪੁਰਾਣੇ ਸ਼ਬਦ–ਜੋੜ ਚੱਲੇ ਆਉਂਦੇ ਹਨ, ਉਚਾਰਣ ਬਦਲ ਗਿਆ ਹੈ। ਕੋਈ ਵੀ ਲਿਪੀ ‘ਇਕ ਧੁਨੀ ਲਈ ਕੇਵਲ ਇਕੋ ਅੱਖਰ’ ਦੇ ਸਿਧਾਂਤ ਤੇ ਨਹੀ ਚੱਲ ਸਕਦੀ। ਦੂਸਰੀਆਂ ਲਿਪੀਆਂ ਦੀਆਂ ਊਣਤਾਈਆਂ ਲੱਭਣ ਤੋਂ ਪਹਿਲਾਂ ਆਪਣੀ ਲਿਪੀ ਵਲ ਵੀ ਦੇਖ ਲੈਣਾ ਚਾਹੀਦਾ ਹੈ। ਇਸ ਲੇਖ ਵਿਚ ਪੰਜਾਬੀ ਧੁਨੀਆਂ ਦਾ ਜਿਹੜਾ ਵਿਸ਼ਲੇਸ਼ਣ ਮੈਂ ਕੀਤਾ ਹੈ ਉਹ ਮੈਂ ਫ਼ੋਨੈਟਿਕਸ ਲੈਬ ਵਿਚ ਪੰਜਾਬੀ ਆਵਾਜ਼ਾਂ ਦੇ ਆਪਣੇ ਹੱਥੀ ਕੀਤੇ ਵਿਸ਼ਲੇਸ਼ਣ ਉੱਤੇ ਆਧਾਰਿਤ ਕੀਤਾ ਹੈ। ਪਰ ਮੇਰੀ ਗੱਲ ਨੂੰ ਸਤਿ ਬਚਨ ਮੰਨਣ ਦੀ ਲੋੜ ਨਹੀ। ਪਾਠਕ ਖ਼ੁਦ ਕਿਸੇ ਯੂਨੀਵਰਿਸਟੀ ਦੇ ਫ਼ੋਨੈਟਿਕਸ ਡਿਪਾਰਟਮੈਂਟ ਵਿਚ ਜਾ ਕੇ ਕਿਸੇ ਮਾਹਰ ਕੋਲੋਂ ਇਹ ਵਿਸ਼ਲੇਸ਼ਣ ਕਰਵਾ ਸਕਦੇ ਹਨ।

**ਦਲੀਲ: ਪੰਜਾਬੀ ਵਿਚ ਜਿੰਨੀਆਂ ਧੁਨੀਆਂ ਹਨ ਉਨੇ ਹੀ ਅੱਖਰ ਹਨ।**

**ਜਵਾਬ:** ਇਹ ਕੋਰੀ ਅਗਿਆਨਤਾ ਹੈ। ਪੂਰਬੀ ਪੰਜਾਬੀ ਟੋਨੇ ਲਾਂਗੂਏਜ ਹੈ। ਅਰਥਾਤ ਕਿਸੇ ਸ਼ਬਦ ਦੀ ਸੁਰ ਉੱਚੀ ਜਾਂ ਨੀਵੀ ਕਰਨ ਨਾਲ ਕਈ ਵਾਰ ਉਹਦਾ ਅਰਥ ਬਦਲ ਜਾਂਦਾ ਹੈ। ‘ਘੋੜਾ’, ‘ਕੋੜ੍ਹਾ’ ਅਤੇ ‘ਕੋਹੜਾ’ ਸ਼ਬਦਾਂ ਦੇ ਸ਼ਬਦ–ਜੋੜ ਜਾਂ ਅੱਖਰ ਕੁੱਝ ਵੀ ਹੋਣ, ਇਹਨਾਂ ਤਿੰਨਾਂ ਦੇ ਬੋਲੀ ਰੂਪ ਵਿਚ ਸ੍ਵਰ ਅਤੇ ਵਿਅੰਜਨ ਉਹੀ ਲਗਦੇ ਹਨ, ਸਿਰਫ਼ ਸੁਰ ਜਾਂ ਟੋਨ ਦਾ ਫ਼ਰਕ ਹੈ:

ਘੋੜਾ = ਕੋੜਾ + ਨੀਵੀ ਸੁਰ
ਕੋਹੜਾ = ਕੋੜਾ + ਉੱਚੀ ਸੁਰ

ਜੇ ਮੇਰੀ ਗੱਲ ਤੇ ਯਕੀਨ ਨਹੀ ਆਉਂਦਾ ਤਾਂ ਕਿਸੇ ਫ਼ੋਨੈਟਿਕਸ ਲੇਬਾਰਟਰੀ ਵਿਚ ਜਾ ਕੇ ਇਹਨਾਂ ਸ਼ਬਦਾਂ ਦੇ ਬੋਲੀ ਰੂਪ ਦਾ ਵਿਸ਼ਲੇਸ਼ਣ ਕੀਤਾ ਜਾ ਸਕਦਾ

ਹੈ। ਪੰਜਾਬੀ ਪੈਂਤੀ ਦੇ ਚੌਥੇ ਅੱਖਰ, ਅਰਥਾਤ ਘ, ਝ, ਢ, ਧ, ਭ ਦਾ ਉਚਾਰਣ ਕੁੱਝ ਸਦੀਆਂ ਵਿਚ ਬਦਲ ਗਿਆ ਹੈ। ਇਹਨਾਂ ਦਾ ਆਪਣਾ ਮਹਾਂਪ੍ਰਾਣ ਉਚਾਰਣ ਗ੍ਹ, ਜ੍ਹ, ਡ੍ਹ, ਦ੍ਹ, ਬ੍ਹ ਖ਼ਤਮ ਹੋ ਗਿਆ ਹੈ। 'ਘੋੜਾ' ਵਿਚ 'ਘ' ਦਾ ਉਚਾਰਣ 'ਕ+ਨੀਵੀਂ ਸੁਰ' ਹੈ। (ਇਹ ਨੀਵੀ ਸੁਰ ਕ ਨਾਲ ਨਹੀ ਸਗੋਂ ਓ ਨਾਲ ਲਗਦੀ ਹੈ, ਕਿਉਂਕਿ ਵਿਅੰਜਨ ਦੇ ਨਾਲ ਸੁਰ ਨਹੀ ਲਗ ਸਕਦੀ)। 'ਸੰਘ' ਸ਼ਬਦ ਵਿਚ ਘ ਦਾ ਉਚਾਰਣ 'ਗ + ਉੱਚੀ ਸੁਰ ਹੈ'। 'ਸੰਘਰਸ਼' ਵਿਚ ਘ ਦਾ ਉਚਾਰਣ 'ਗ + ਨੀਵੀਂ ਸੁਰ' ਹੈ। ਇਹੋ ਹਾਲ ਝ, ਢ, ਧ ਅਤੇ ਭ ਦਾ ਹੈ। ਇਹਨਾਂ ਅੱਖਰਾਂ ਦੀ ਆਪਣੀ ਕੋਈ ਅਵਾਜ਼ ਹੀ ਨਹੀ ਰਹੀ। ਸ਼ਬਦ ਵਿਚ ਅੱਖਰ ਦੀ ਥਾਂ ਦੇ ਅਨੁਸਾਰ ਅੱਖਰ ਦੀ ਆਵਾਜ਼ ਹੋਏਗੀ। ਇਸ ਲਈ ਗੁਰਮੁਖੀ ਲਿਪੀ ਵਿਚ ਪੰਜ ਅੱਖਰਾਂ ਦੀ ਆਪਣੀ ਕੋਈ ਆਵਾਜ਼ ਨਹੀਂ। ਪੰਜਾਬੀ ਬੋਲੀ ਵਿਚ ਦੋ ਸੁਰਾਂ (ਉੱਚੀ ਅਤੇ ਨੀਵੀਂ) ਹਨ ਜਿਹਨਾਂ ਲਈ ਗੁਰਮੁਖੀ (ਜਾਂ ਹੋਰ ਕਿਸੇ ਲਿਪੀ) ਵਿਚ ਕੋਈ ਚਿੰਨ੍ਹ ਨਹੀਂ। 'ਜਿੰਨੀਆਂ ਧੁਨੀਆਂ ਉਨੇ ਅੱਖਰ' ਵਾਲੀ ਦਲੀਲ ਬਿਲਕੁਲ ਗ਼ਲਤ ਹੈ। ਪੰਜਾਬੀ ਸੁਰਾਂ ਬਾਰੇ ਕਿਤਾਬ ਸਭ ਤੋਂ ਪਹਿਲਾਂ 1914 ਵਿਚ ਡਾਕਟਰ ਗ੍ਰੈਹਮ ਬੇਅਲੀ ਨੇ ਛਪਵਾਈ ਸੀ। 1926 ਵਿਚ ਡਾਕਟਰ ਬਨਾਰਸੀ ਦਾਸ ਜੈਨ ਨੇ ਲੰਡਨ ਯੂਨੀਵਰਸਿਟੀ ਤੋਂ ਇਸ ਵਿਸ਼ੇ 'ਤੇ ਪੀ. ਐਚ. ਡੀ. ਕੀਤੀ। ਡਾਕਟਰ ਬਲਬੀਰ ਸਿੰਘ ਸੰਧੂ, ਡਾਕਟਰ ਕਾਲੀ ਚਰਨ ਬਹਿਲ, ਡਾਕਟਰ ਹਰਜੀਤ ਸਿੰਘ ਗਿੱਲ, ਡਾਕਟਰ ਸ਼ਿਵ ਜੋਸ਼ੀ, ਡਾਕਟਰ ਤੇਜ ਭਾਟੀਏ ਨੇ, ਅਤੇ ਖ਼ੁਦ ਮੈਂ ਵੀ, ਇਸ ਬਾਰੇ ਖੋਜ ਕੀਤੀ ਹੈ। ਡਾਕਟਰ ਪ੍ਰੇਮ ਪ੍ਰਕਾਸ਼ ਸਿੰਘ ਨੂੰ ਇਸ ਬਾਰੇ ਪਤਾ ਤਾਂ ਹੋਣਾ ਹੀ ਹੈ। ਜੇ ਉਹ ਜਾਣ ਬੁੱਝ ਕੇ ਸੱਚ ਤੇ ਪਰਦਾ ਪਾ ਰਹੇ ਹਨ ਤਾਂ ਬਹੁਤ ਬੁਰੀ ਗੱਲ ਹੈ।

**‘ ਨੰਗਾ ਅਤੇ ਤਲਖ਼ "ਵਿਗਿਆਨਕ" ਸੱਚ ਇਹ ਹੈ ਕਿ ਕੋਈ ਵੀ ਲਿਪੀ ਕਿਸੇ ਵੀ ਭਾਸ਼ਾ ਦੇ ਬੋਲੀ ਰੂਪ ਨੂੰ "ਜਿਵੇਂ ਬੋਲੋ ਤਿਵੇਂ ਲਿਖੋ, ਜਿਵੇਂ ਲਿਖੋ ਤਿਵੇਂ ਪੜ੍ਹੋ" ਦੇ ਅਸੂਲ ਅਨੁਸਾਰ ਨਹੀ ਲਿਖ ਸਕਦੀ। ’**

**ਦਲੀਲ: ਪੰਜਾਬੀ ਜ਼ੁਬਾਨ ਦਾ ਜੋ ਵਰਤਾਰਾ ਹੈ ਉਹੋ ਵਰਤਾਰਾ ਗੁਰਮੁਖੀ ਲਿਪੀ ਦਾ ਹੈ 'ਜਿਵੇ ਲਿਖੋ ਤਿਵੇ ਪੜ੍ਹ ਸਕਦੇ ਹੋ'।**

**ਜਵਾਬ:** "ਪਰਾਤ ਹੇਠਾਂ ਰੱਖ ਦੇ" ਨੂੰ ਕਿਵੇਂ ਪੜ੍ਹੀਏ? ਜੇ ਪਰਾਤ ਨੂੰ ਚੁੱਕ ਕੇ ਹੇਠਾਂ ਰੱਖਣਾ ਹੈ ਤਾਂ ਉਚਾਰਣ ਹੋਰ ਹੈ, ਜੇ ਪਰਾਤ ਦੇ ਹੇਠਾਂ ਕੋਈ ਚੀਜ਼ ਰੱਖਣੀ ਹੈ ਤਾਂ ਉਚਾਰਣ ਹੋਰ ਹੈ। "ਘਟਾ" ਸ਼ਬਦ ਕਿਵੇਂ ਬੋਲੀਏ? "ਪੰਜਾਂ ਵਿਚੋਂ ਦੋ ਘਟਾ ਦੇ" ਵਿਚ "ਘਟਾ" ਦਾ ਉਚਾਰਣ "ਕਾਲੀ ਘਟਾ ਛਾ ਗਈ" ਵਾਲੀ "ਘਟਾ" ਨਾਲੋਂ ਵੱਖਰੀ ਕਿਸਮ ਦਾ ਹੈ। "ਨਿਹੰਗ ਸਿੰਘ ਨੇ ਬੱਕਰੇ ਨੂੰ ਝਟਕਾ ਦਿੱਤਾ।" ਜੇ ਬੱਕਰੇ ਨੂੰ ਹਿਲੂਣਿਆ ਗਿਆ ਤਾਂ ਉਚਾਰਣ ਹੋਰ ਹੈ, ਜੇ ਕਿਰਪਾਨ-ਭੇਂਟ ਕੀਤਾ ਗਿਆ ਹੈ ਤਾਂ ਉਚਾਰਣ ਹੋਰ ਹੈ। ਅਸਲ ਵਿਚ "ਜਿਵੇਂ ਬੋਲੋ ਤਿਵੇਂ ਲਿਖੋ, ਜਿਵੇਂ ਲਿਖੋ ਤਿਵੇਂ ਪੜ੍ਹੋ" ਦਾ ਮਹਾਂਮੰਤਰ ਬਿਲਕੁਲ ਕੂੜ ਹੈ। ਡਾਕਟਰ ਜੀ ਆਪਣੇ ਨਾਂ ਵਿਚ "ਪ੍ਰਕਾਸ਼" ਸ਼ਬਦ ਵਰਤਦੇ ਹਨ। ਉਹਨਾਂ ਦਾ ਉਚਾਰਣ ਵੀ "ਪ੍ਰਕਾਸ਼" ਹੀ ਹੋਏਗਾ। ਪਰ 90 % ਤੋਂ ਵੀ ਵੱਧ ਪੰਜਾਬੀ ਇਹਦਾ ਉਚਾਰਣ "ਪਰਕਾਸ਼" ਕਰਦੇ ਹਨ। ਫਿਰ ਕਿਹੜਾ ਸ਼ਬਦ-ਜੋੜ ਸਹੀ ਹੈ- "ਪ੍ਰਕਾਸ਼" ਜਾਂ "ਪਰਕਾਸ਼"? ਜੇ ਦੋਵੇਂ ਠੀਕ ਹਨ ਤਾਂ "ਕਾਰ੍ਹੂ", "ਖੰਡ ਪਾਠ" ਅਤੇ "ਬੇਫ਼ਜ਼ੂਲ" ਵੀ ਠੀਕ ਹਨ। ਮੇਰੇ ਵਰਗਾ ਕੋਈ ਸ਼ੁੱਧ ਦੁਆਬੀਆ "ਬਹਿੜਕੇ ਦੀ ਥੱਖੀ ਥਿੱਚ ਬੱਟਾ ਮਾਰਿਆ" ਲਿਖ ਦੇਵੇ ਤਾਂ ਉਹ ਵੀ ਠੀਕ ਹੈ। ਜੇ "ਜਿਵੇਂ ਬੋਲੋ ਤਿਵੇਂ ਲਿਖੋ" ਦਾ ਨਿਯਮ ਲਾਗੂ ਹੋ ਜਾਏ ਤਾਂ ਸੂਬਾ ਨੂੰ ਠੀਕ ਫ਼ਿਕਰ ਸੀ ਕਿ "ਗੁਣਗੁਣਾ ਵਿਚਾਰਾ ਤਾਂ ਬਿੰਦੀਆ ਲਾਉਂਦਾ ਹੀ ਮਰ ਜਾਊ।" "ਕਾਹਨ" ਅਤੇ "ਕਾਨ੍ਹ" ਦੋਹਾਂ ਨੂੰ ਪੜ੍ਹ ਕੇ ਦੇਖੋ। ਉਚਾਰਣ ਇਕੋ ਹੈ। ਫਿਰ ਕਿਹੜਾ "ਸ਼ਬਦ-ਜੋੜ" ਵਰਤੀਏ? ਕੋਈ ਖੁਸ਼ਕਿਸਮਤ ਪੰਜਾਬੀ ਵਿਦਿਆਰਥੀ ਹੋਏਗਾ ਜਿਹਨੇ ਸਕੂਲ ਵਿਚ "ਸ਼ਹਿਰ", "ਸਹੁਰਾ" ਆਦਿ ਸ਼ਬਦਾਂ ਦੇ ਕਾਰਨ ਗਿਆਨੀ ਮਾਸਟਰ ਤੋਂ "ਬਹੁਤ" ਕੁੱਟ ਨਾ ਖਾਧੀ ਹੋਏ। ਲਿਖੋ "ਸ਼ਹਿਰ" ਤੇ ਬੋਲੋ "ਸ਼ੈਹਰ" ਜਾਂ "ਸ਼ੈਰ੍ਹ", ਲਿਖੋ "ਸਹੁਰਾ" ਤੇ ਬੋਲੋ "ਸੌਹਰਾ" ਜਾਂ "ਸੌਰ੍ਹਾ", ਲਿਖੋ "ਬਹੁਤ" ਤੇ ਬੋਲੋ "ਬੌਹਤ", ਲਿਖੋ "ਰਹਿ" ਤੇ ਬੋਲੋ "ਰੈਹ" ਜਾਂ "ਰੈਅ੍ਹ" ਆਦਿ ਆਦਿ। "ਸੋਹਣਾ" ਅਤੇ "ਸੁਹਣਾ" ਦੋਵੇਂ ਵਰਤੇ ਜਾਂਦੇ ਹਨ। ਮੈਂ "ਉਹਨਾਂ", "ਇਹਨਾਂ" ਸ਼ਬਦ-ਜੋੜ ਵਰਤਦਾ ਹਾਂ, ਕੁੱਝ ਲੋਕ "ਉਨ੍ਹਾਂ" ਅਤੇ "ਇਨ੍ਹਾਂ" ਵੀ ਵਰਤਦੇ ਹਨ।? "ਦਰੀਆਂ ਝੜਵਾ ਦੇ" ਅਤੇ "ਦਰੀਆਂ ਚੜ੍ਹਵਾ ਦੇ" ਦੋਹਾਂ ਵਾਕਾਂ ਦਾ ਉਚਾਰਣ ਇਕੋ ਹੈ। "ਪੜ੍ਹਾਈ" ਨੂੰ "ਭੜਾਈ" ਅਤੇ "ਝਟਕਈ" ਨੂੰ "ਚਟਘਈ" ਲਿਖ ਕੇ ਫਿਰ ਪੜ੍ਹੋ। ਉਚਾਰਣ ਵਿਚ ਕੋਈ ਫਰਕ ਨਹੀ ਆਏਗਾ। "ਸਪਸ਼ਟ" ਨੂੰ "ਸਪ-ਸ਼ਟ" ਅਤੇ "ਮਾਰਕਸ" ਨੂੰ "ਮਾਰ-ਕਸ" ਜਾਂ "ਮਾਰ-ਕੱਸ" ਪੜ੍ਹਨ ਵਾਲੇ ਲੋਕ "ਬਥੇਰੇ" ਹਨ। ਜੇ ਫ਼ਾਰਸੀ ਲਿਪੀ ਅੱਧੇ ਵਿਅੰਜਨ ਨਹੀ ਲਿਖ ਸਕਦੀ, ਤਾਂ ਗੁਰਮੁਖੀ ਲਿਪੀ ਵੀ ਰ ਅਤੇ ਵ ਤੋਂ ਬਿਨਾਂ ਹੋਰ ਅੱਧਾ ਵਿਅੰਜਨ ਨਹੀ ਲਿਖ ਸਕਦੀ। ਹੋਰ ਵੀ ਕਮਾਲ ਦੀ ਗੱਲ ਹੈ "ਪ੍ਰਕਾਸ਼" ਦੇ ਉਚਾਰਣ ਵਿਚ ਪ ਅੱਧਾ ਹੈ ਅਤੇ ਰ ਪੂਰਾ, ਪਰ ਲਿਖਣ ਵਿਚ ਪ ਪੂਰਾ ਹੈ ਅਤੇ ਰ ਅੱਧਾ।

ਭਾਸ਼ਾਈ ਯੋਗਤਾਵਾਂ ਬਾਰੇ ਕਿਸੇ ਮਨੋਵਿਗਿਆਨੀ ਦੀ ਕਿਤਾਬ ਪੜ੍ਹ ਕੇ ਦੇਖੋ ਕਿ ਅਸੀ ਕਿਸੇ ਲਿਖਤ ਨੂੰ ਕਿਵੇਂ ਪੜ੍ਹਦੇ ਹਾਂ। ਇਕ ਇਕ ਅੱਖਰ ਨੂੰ ਜੋੜ ਕੇ ਪੜ੍ਹਨ ਦਾ ਕੰਮ ਜਾਂ ਤਾਂ ਸਿਖਾਂਦਰੂ ਕਰਦੇ ਹਨ ਜਾਂ ਡਿਸਲੈਕਸੀਆ ਨਾਂ ਦੀ ਮਾਨਸਿਕ ਬਿਮਾਰੀ ਵਾਲੇ। ਆਮ ਪਾਠਕ ਪੜ੍ਹਨ ਦੇ ਅਭਿਆਸ ਕਾਰਨ ਪੂਰੇ ਦੇ ਪੂਰੇ ਸ਼ਬਦਾਂ ਨੂੰ "ਸਕੈਨ" ਕਰ ਕੇ ਉਹਨਾਂ ਨੂੰ ਉਚਿਤ ਸੰਦਰਭ ਵਿਚ ਰੱਖ ਕੇ ਪੜ੍ਹਦੇ ਹਨ। ਅੰਗ੍ਰੇਜ਼ੀ ਵਿਚ ਸ਼ਬਦ-ਜੋੜਾਂ ਅਤੇ ਉਚਾਰਣ ਦੇ ਨਿਯਮ ਬੜੇ ਹੀ ਢਿੱਲੇ ਹਨ। ਪਰ ਲੋਕ ਅੰਗ੍ਰੇਜ਼ੀ ਵੀ ਫਟਾਫਟ ਪੜ੍ਹੀ ਜਾਂਦੇ ਹਨ। ਜਰਮਨ ਪੜ੍ਹਨ ਵਾਲੇ ਜਾਣਦੇ ਹਨ ਕਿ ਆਂ ਅੱਖਰ ਨੂੰ ਸੂਰ ਤੋਂ ਪਹਿਲਾਂ ਜ਼ ਬੋਲਣਾ ਹੈ, ਵਿਅੰਜਨ ਤੋਂ ਪਹਿਲਾਂ ਸ਼ ਬੋਲਣਾ ਹੈ ਅਤੇ ਸ਼ਬਦ ਦੇ ਅੰਤ ਵਿਚ ਸ ਬੋਲਣਾ ਹੈ। ਇਕ ਅੱਖਰ ਨੂੰ ਬੋਲ ਕੇ ਫਿਰ ਉਹਤੋਂ ਅਗਲਾ ਅੱਖਰ ਦੇਖਣ ਦਾ ਕੰਮ ਕੋਈ ਨਹੀ ਕਰਦਾ। ਇਸ ਲਈ "ਇਕ ਧੁਨੀ ਲਈ ਕੇਵਲ ਇਕ ਅੱਖਰ" ਦਾ ਨਿਯਮ ਜ਼ਰੂਰੀ ਨਹੀਂ। ਪੰਜਾਬੀ ਪੜ੍ਹਨ ਵਾਲੇ ਜਾਣਦੇ ਹਨ ਸ਼ਬਦ ਦੇ ਅੰਤ ਵਿਚ ਹ ਅਤੇ ਕਿਸੇ ਅੱਖਰ ਦੇ ਪੈਰ 'ਚ ਹ ਹੋਵੇ ਤਾਂ ਇਹ ਬੋਲੇ ਨਹੀ ਜਾਂਦੇ, ਸਗੋਂ ਸ਼ਬਦ ਦੀ ਸੁਰ ਬਦਲ ਜਾਂਦੀ ਹੈ। ਪਾਕਿਸਤਾਨੀ ਐਕਟਰ ਫ਼ਾਰਸੀ ਲਿਪੀ ਵਿਚ ਲਿਖੀ ਸਕ੍ਰਿਪਟ ਤੋਂ ਡਾਇਆਲਾਗ ਬੋਲਣ ਵੇਲੇ 'ਗਾਫ਼ + ਹੇ' ਨੂੰ ਲਾਹੌਰ ਦੀ ਪੰਜਾਬੀ ਵਿਚ ਘ ਅਤੇ ਝੰਗ ਦੀ ਪੰਜਾਬੀ ਵਿਚ ਗ੍ਹ ਬੋਲਦੇ ਹਨ। ਸ਼ਬਦ-ਜੋੜਾਂ ਨਾਲੋਂ ਰਵਾਇਤ ਦੀ ਸਮਝ ਅਤੇ ਅਭਿਆਸ ਵੱਧ ਮਹੱਤਵਪੂਰਨ ਹਨ।

ਅੰਤ ਵਿਚ ਮੈਂ ਇਹ ਗੱਲ ਫੇਰ ਆਖ ਦਿਆਂ ਕਿ ਮੈਂ ਵੀ ਗੁਰਮੁਖੀ ਲਿਪੀ ਅਤੇ ਪੰਜਾਬੀ ਬੋਲੀ ਦਾ ਹਿਤੈਸ਼ੀ ਹਾਂ। ਪੱਛਮੀ ਦੇਸ਼ਾਂ ਦੀਆਂ ਯੂਨੀਵਰਿਸਟੀਆਂ ਵਿਚ ਭਾਸ਼ਾ-ਵਿਗਿਆਨ ਦੀ ਪੀ. ਐਚ. ਡੀ. ਕਰਨ ਲਈ ਕਿਸੇ ਵੀ ਭਾਸ਼ਾ ਨੂੰ ਚੁਣਿਆ ਜਾ ਸਕਦਾ ਹੈ। ਕਈ ਪੰਜਾਬੀ ਲੋਕ "ਵਪਾਰਕ ਮੁੱਲ" ਕਾਰਨ ਹਿੰਦੀ ਨੂੰ ਚੁਣ ਲੈਂਦੇ ਹਨ, ਪਰ ਮੈਂ ਪੰਜਾਬੀ ਨੂੰ ਚੁਣਿਆ। ਮੈਨੂੰ ਪਤਾ ਹੈ ਕਿ ਪੰਜਾਬੀ ਦਾ ਵਿਆਕਰਣ ਢਾਂਚਾ, ਉਚਾਰਣ, ਅਤੇ ਉਚਾਰਣ ਦਾ ਲਿਪੀ ਨਾਲ ਸੰਬੰਧ ਬੜੇ ਹੀ ਦਿਲਚਸਪ ਪਰ ਪੇਚੀਦਾ ਵਿਸ਼ੇ ਹਨ, ਜਿਹਨਾਂ ਦਾ ਵਿਗਿਆਨਕ ਅਤੇ ਅਕਾਦਮਿਕ ਅਧਿਐਨ ਹੋਣਾ ਚਾਹੀਦਾ ਹੈ। ਇਹ ਤਾਂ ਬੜੀ ਹੀ ਮਾੜੀ ਗੱਲ ਹੈ ਕਿ ਸੰਸਾਰ ਭਰ ਦੀਆਂ ਪੰਜ ਹਜ਼ਾਰ ਬੋਲੀਆਂ ਵਿਚੋਂ ਤੇਹਰਵੇਂ ਨੰਬਰ

ਤੇ ਆਉਣ ਵਾਲੀ (ਆਬਾਦੀ ਦੇ ਅਨੁਸਾਰ) ਬੋਲੀ ਦਾ ਵਿਗਿਆਨਕ ਅਧਿਐਨ ਬਹੁਤ ਘੱਟ ਹੋਇਆ ਹੈ। ਪਰ ਵਿਗਿਆਨਕ ਅਧਿਐਨ ਵਿਚ ਭਾਵਨਾਵਾਂ ਦੀ ਕੋਈ ਥਾਂ ਨਹੀ ਹੁੰਦੀ। ਭਾਵਨਾਵਾਂ ਦੇ ਆਧਾਰ ਤੇ ਬਣਾਈਆਂ ਕਚ-ਘਰੜ ਧਾਰਨਾਵਾਂ ਨੂੰ ਠੀਕ ਸਾਬਤ ਕਰਨ ਲਈ ਅੱਧ-ਪਚੱਧਾ ਸੱਚ ਪੇਸ਼ ਕਰਨਾ ਜਾਂ ਸੱਚ ਤੋਂ ਮੂੰਹ ਮੋੜ ਲੈਣਾ ਬੁਰੀ ਗੱਲ ਹੈ। ਬਾਕੀ ਲਿਪੀਆਂ ਵਾਂਗ ਗੁਰਮੁਖੀ ਵੀ ਇਕ ਲਿਪੀ ਹੈ। ਨਾ ਇਹ ਬਾਕੀਆਂ ਨਾਲੋਂ ਚੰਗੀ ਹੈ ਅਤੇ ਨਾ ਮਾੜੀ। ਇਹ ਪੰਜਾਬੀ ਬੋਲੀ ਨਾਲ ਸਦੀਆਂ ਤੋਂ ਜੁੜੀ ਹੋਈ ਹੈ। ਸ਼ਬਦ-ਜੋੜਾਂ ਦੀਆਂ ਰਵਾਇਤਾਂ ਬਹੁਤ ਹੱਦ ਤਕ ਇਸ ਲਿਪੀ ਵਿਚ ਬਣ ਚੁੱਕੀਆਂ ਹਨ ਅਤੇ ਲੱਖਾਂ ਪਾਠਕਾਂ ਦੀਆਂ ਅੱਖਾਂ ਇਹਨਾਂ ਨੂੰ 'ਸਕੈਨ' ਕਰਨ ਦੀਆਂ ਆਦੀ ਹੋ ਚੁੱਕੀਆਂ ਹਨ। ਇਸ ਲਿਪੀ ਵਿਚ ਗੁਰਬਾਣੀ ਲਿਖੀ ਗਈ। ਇਸ ਲਈ ਕਰੋੜਾਂ ਸਿੱਖਾਂ ਦੀਆਂ ਧਾਰਮਕ ਭਾਵਨਾਵਾਂ ਇਸ ਲਿਪੀ ਨਾਲ ਜੁੜੀਆਂ ਹੋਈਆਂ ਹਨ। ਪੰਜਾਬੀ ਬੋਲੀ ਨੂੰ ਲਿਖਣ ਲਈ ਗੁਰਮੁਖੀ ਲਿਪੀ ਦੀ ਵਰਤੋਂ ਕਰਨ ਦੇ ਹੱਕ ਵਿਚ ਇਹ ਦਲੀਲਾਂ ਬੜੀਆਂ ਜ਼ੋਰਦਾਰ ਹਨ।

ਵਿਗਿਆਨਕ ਅਧਿਐਨ ਅਤੇ ਖੋਜ ਸਮੱਸਿਆਵਾਂ ਤੋਂ ਸ਼ੁਰੂ ਹੁੰਦੇ ਹਨ। ਅੱਜ ਪੱਛਮੀ ਦੇਸ਼ਾਂ ਵਿਚ ਪੰਜਾਬੀ ਪੜ੍ਹਾਉਣ ਵਾਲੇ ਅਧਿਆਪਕ ਅਨੇਕ ਨਵੀਆਂ ਸਮੱਸਿਆਵਾਂ ਨਾਲ ਜੂਝ ਰਹੇ ਹਨ, ਜਿਹਨਾਂ ਦੀ ਉਹਨਾਂ ਨੂੰ ਸਮਝ ਨਹੀਂ ਪੈਂਦੀ; ਕਿਉਂਕਿ ਗੁਰਮੁਖੀ ਲਿਪੀ ਅਤੇ ਪੰਜਾਬੀ ਉਚਾਰਣ ਦੇ ਸੰਬੰਧ ਬੜੇ ਹੀ ਪੇਚੀਦਾ ਹਨ, ਜਿਹਨਾਂ ਬਾਰੇ ਅਜੇ ਹੋਰ ਖੋਜ ਦੀ ਲੋੜ ਹੈ। ਇਸ ਖੋਜ ਦੇ ਰਾਹ ਵਿਚ ਸੱਭ ਤੋਂ ਵੱਡੀ ਅੜਚਨ ਅੰਧ-ਵਿਸ਼ਵਾਸ ਅਤੇ ਭਾਵਨਾਵਾਂ ਉਤੇ ਆਧਾਰਿਤ ਕਚ-ਘਰੜ ਧਾਰਨਾਵਾਂ ਹੁੰਦੀਆਂ ਹਨ, ਜਿਹਨਾਂ ਨੂੰ ਤੋਲ ਪਰਖ ਕੇ ਅਤੇ, ਜੇ ਉਹ ਤਰਕ ਅਤੇ ਗਿਆਨ ਦੀ ਕਸੌਟੀ ਤੇ ਪੂਰਿਆਂ ਨਾ ਉਤਰਨ ਤਾਂ ਉਹਨਾਂ ਨੂੰ ਤਿਆਗ ਕੇ ਹੀ, ਵਿਗਿਆਨਕ ਖੋਜ ਅਰੰਭੀ ਜਾ ਸਕਦੀ ਹੈ। ਬੜੇ ਹੀ ਅਫ਼ਸੋਸ ਦੀ ਗੱਲ ਹੈ ਕਿ ਸਮੱਸਿਆਵਾਂ ਨਾਲ ਜੂਝ ਰਹੇ ਪੰਜਾਬੀ ਅਧਿਆਪਕਾਂ ਨੂੰ ਸੇਧ ਦੇਣਾ ਅਤੇ ਰੌਸ਼ਨੀ ਵਿਖਾਉਣਾ ਜਿਹਨਾਂ ਭਾਸ਼ਾ-ਵਿਗਿਆਨੀਆਂ ਦਾ ਕੰਮ ਹੈ ਉਹ ਅੱਖਾਂ ਬੰਦ ਕਰਕੇ ਸੁੰਨ ਸਮਾਧੀ ਵਿਚ ਲੀਨ ਹੋਏ ਮਹਾਂ ਮੰਤਰ ਦਾ ਅਖੰਡ ਜਾਪ ਕਰੀ ਜਾ ਰਹੇ ਹਨ। ਇਹ ਸੱਭ ਅਗਿਆਨਤਾ ਵਸ ਹੋ ਰਿਹਾ ਹੈ ਜਾਂ ਜਾਣ ਬੁੱਝ ਕੇ, ਇਹ ਮੈਂ ਨਹੀ ਜਾਣਦਾ। ❐

ਸਥਾਈ ਕਾਲਮ

# ਦੇਸ ਤੋਂ ਚਿੱਠੀ



ਲਿਖਤੁਮ ਦੇਸਵਾਸੀ, ਮਿਲੇ ਹਰ 'ਵਤਨ' – ਪਿਆਰੇ ਪ੍ਰਦੇਸਵਾਸੀ। ਸਮਾਚਾਰ ਇਹ ਹੈ ਕਿ ਦੇਸ ਵਿਚ ਪੁਲਿਸ, ਫੌਜ ਤੇ ਹੋਰ ਨਵੇਂ ਪੁਰਾਣੇ ਕਾਨੂੰਨਾਂ ਨਾਲ ਪੈਦਾ ਕੀਤਾ ਅਮਨ–ਚੈਨ ਹੈ। ਹਰ ਪਲ ਤਰੱਕੀ ਦਾ ਦੌਰ ਜਾਰੀ ਹੈ। ਅਰਥਚਾਰਾ ਏਨ੍ਹਾਂ ਬੁਲੰਦ ਹੋ ਚੁਕਾ ਹੈ ਕਿ ਹਰ ਨਿੱਕਾ ਵੱਡਾ ਦਲਾਲ ਨੋਟਾਂ ਨਾਲ ਭਰੇ ਸੂਟਕੇਸ ਚੁੱਕੀ ਸਰਕਾਰੀ ਦਫਤਰਾਂ ਵਿਚ ਅਫਸਰਾਂ ਦੇ ਅੱਗੇ–ਪਿੱਛੇ ਅਤੇ ਮੰਤਰੀਆਂ ਸੰਤਰੀਆਂ, ਸਿਆਸਤਦਾਨਾਂ ਦਵਾਲੇ ਸ਼ਰੇਆਮ ਘੁੰਮ ਰਿਹਾ ਹੈ। ਦੇਸ ਪੰਜਾਬ ਬਾਰੇ ਪਿੱਛੇ ਜਿਹੇ ਅਖਬਾਰਾਂ ਵਿਚ ਖਬਰ ਛਪੀ ਸੀ ਕਿ ਅਰਬਾਂ ਰੁਪਏ ਜੋ ਦਹਿਸ਼ਤਵਾਦ ਨੂੰ ਖਤਮ ਕਰਨ ਲਈ ਕੇਂਦਰੀ ਸਰਕਾਰ ਦੀਆਂ ਏਜੰਸੀਆਂ ਨੇ ਖੁਫੀਆਂ ਗ੍ਰਾਂਟ ਦਿੱਤੀ ਉਸ ਦਾ ਸਿੱਧਾ ਲਾਭ ਪ੍ਰਾਪਤ ਕਰਨ ਵਾਲਿਆਂ ਵਿਚ ਮੁੱਖ ਮੰਤਰੀ, ਗਵਰਨਰ, ਪੁਲਿਸ ਮੁਖੀ ਦੇ ਨਾਲੋਂ ਨਾਲ ਕੁਝ ਪੱਤਰਕਾਰ ਵੀ ਸ਼ਾਮਲ ਸਨ। ਇਸ ਖਬਰ ਨੂੰ ਪੜ੍ਹ ਕੇ ਪਤਵੰਤੇ ਸੱਜਣ ਖਫ਼ਾ ਹੋਏ ਤੇ ਆਮ ਪਾਠਕ ਕਹਿਣ ਲੱਗੇ 'ਸਾਨੂੰ ਤਾਂ ਪਹਿਲਾਂ ਹੀ ਪਤਾ ਸੀ।' ਕੀ ਪਤਾ ਸੀ ਲੋਕਾਈ ਨੂੰ? ਪਤਾ ਇਹ ਸੀ ਕਿ ਦਹਿਸ਼ਤਵਾਦ ਕੇਂਦਰੀ ਸਿਆਸਤ ਨੇ ਪੈਦਾ ਕੀਤਾ ਸੀ ਤੇ ਇਸ ਦੇ ਏਨ੍ਹੇ ਵਰ੍ਹੇ ਜਾਰੀ ਰਹਿਣ ਦਾ ਸਿੱਧਾ ਲਾਭ ਵੀ ਇਸ ਸਿਆਸਤ ਦੇ ਪੰਜਾਬ 'ਚ ਵੱਸੇ ਕਾਰਿੰਦਿਆਂ ਨੂੰ ਹੋਇਆ। ਲੋਕ ਇਹ ਪੁੱਛਣਾ ਅਜੇ ਵੀ ਨਹੀਂ ਭੁੱਲੇ ਕਿ ਜੇ ਦਹਿਸ਼ਤਵਾਦ ਫੌਜ/ਪੁਲਿਸ ਨੇ ਹੀ ਖਤਮ ਕਰਨਾ ਸੀ ਤਾਂ ਏਨ੍ਹੇ ਵਰ੍ਹੇ ਇਹ ਕੀ ਕਰਦੀ ਰਹੀ?

ਲੋਕ ਹਨ ਕਿ ਸਿਰਫ਼ ਸਵਾਲ ਹੀ ਪੁੱਛਦੇ ਹਨ। ਹੋਰ ਕਰ ਵੀ ਕੀ ਸਕਦੇ ਹਨ। 1988 'ਚ ਹੜ੍ਹਾਂ ਨੇ ਪੰਜਾਬ 'ਚ ਭਾਰੀ ਤਬਾਹੀ ਲਿਆਂਦੀ ਤੇ ਹੁਣ ਫਿਰ ਫਿਰੋਜਪੁਰ, ਪਟਿਆਲਾ, ਰੋਪੜ, ਗੁਰਦਾਸਪੁਰ ਜ਼ਿਲਿਆਂ ਵਿਚ ਬੰਦੇ, ਡੰਗਰ, ਘਰ ਰੁੜ੍ਹ ਗਏ। ਪਟਿਆਲੇ ਸ਼ਹਿਰ ਅੱਧੇ ਤੋਂ ਵੱਧ ਡੁੱਬ ਗਿਆ। ਛੱਤ ਉਤੇ ਬੈਠ ਕੇ ਲੋਕਾਂ ਨੇ ਘਰਾਂ ਦੇ ਅੱਗੋਂ ਦੀ ਲਾਸ਼ਾਂ/ਰੁੜ੍ਹਦੀਆਂ ਦੇਖੀਆਂ। ਜਦ ਲੋਕ ਗੱਲਾਂ ਕਰਦੇ ਹਨ ਕਿ ਇਨ੍ਹਾਂ ਹੜ੍ਹਾਂ ਦਾ ਕਾਰਨ ਏਨ੍ਹੀ ਕੁਦਰਤ ਦੀ ਕਰੋਪੀ ਨਹੀਂ ਜਿੰਨੀ ਸਿਆਸਤਦਾਨਾਂ, ਸਰਕਾਰੀ ਅਫਸਰਾਂ ਅਤੇ ਹੇਠਲੇ ਅਮਲੇ ਦੀ ਕੁਰੱਪਸ਼ਨ ਹੈ ਤਾਂ ਪਲ ਦੀ ਪਲ ਸ਼ਰਮਿੰਦੇ ਹੋ ਕੇ ਕੰਨ ਵਲ੍ਹੇਟ ਲਏ ਜਾਂਦੇ ਹਨ। ਡਰੇਨਿੱਜ ਸਿਸਟਮ ਤੇ ਹੜ੍ਹਾਂ ਦੀ ਰੋਕ ਲਈ ਕਰੋੜਾਂ ਰੁਪਏ ਕਿੱਥੇ ਜਾਂਦੇ ਹਨ? ਜਿਵੇਂ ਕਿ ਉਪਰ ਕੀ ਹੈ ਕਿਸੇ ਸੁਆਲ ਦਾ ਕਿਸੇ ਉਤੇ ਕੋਈ ਅਸਰ ਨਹੀਂ ਹੁੰਦਾ। ਇਕ ਚੁੱਪ ਸੌ ਸੁੱਖ।

ਅਗਲਾ ਸਮਾਚਾਰ ਇਹ ਹੈ ਕਿ ਮੰਡੀ 'ਚ ਬੋਰੀਆਂ ਢੋਂਦਾ ਇਕ ਮਜ਼ਦੂਰ ਪੰਜਾਬ ਵਿਧਾਨ ਸਭਾ ਦਾ ਮੈਂਬਰ ਬਣ ਗਿਆ। ਜਿਸ ਪਾਰਟੀ ਨੇ ਉਸ ਨੂੰ ਚੋਣ ਲਈ ਖੜਾ ਕੀਤਾ ਉਹ ਬਹੁਜਨ ਸਮਾਜ ਪਾਰਟੀ ਦੇ ਨਾਂ ਹੇਠ ਪਿਛੜੀਆਂ ਤੇ ਦਲਿਤ ਜਮਾਤਾਂ ਨੂੰ ਤਾਕਤਵਰ ਬਨਾਣ ਦਾ ਯਤਨ ਕਰ ਰਹੀ ਹੈ। ਪਰ ਇਸ ਦੇਸ ਵਿਚ ਤਾਕਤ ਦਾ ਤਰਕ ਰਤਾ ਟੇਢਾ ਹੈ। ਬਲਦੇਵ ਸਿੰਘ ਭੱਟੀ ਨਾਂ ਦੇ ਇਸ ਤਾਕਤਵਰ ਬੰਦੇ ਨੇ ਹੋਰਾਂ ਵਾਂਗ ਪੈਸਾ ਬਨਾਣ ਦੇ ਨਾਲੋ ਨਾਲ ਇਕ ਹੋਰ ਕੰਮ ਵੀ ਸ਼ੁਰੂ ਕੀਤਾ। ਇਹ ਕੰਮ ਸੀ ਨੌਜਵਾਨ, ਬੇਬਸ ਤੇ ਨੌਕਰੀ ਦੀ ਤਲਾਸ਼ 'ਚ ਭਟਕ ਰਹੀਆਂ ਮੁਟਿਆਰਾਂ ਨੂੰ ਫਸਾਣਾ, ਤੇ ਫਿਰ ਪਸਤੌਲ ਦਿਖਾ ਕੇ ਉਨ੍ਹਾਂ ਦਾ ਰੇਪ ਕਰਨਾ।

ਇਸ ਗੱਲ ਦਾ ਪਤਾ ਤਦ ਚੱਲਿਆ ਜਦ ਇਕ ਨਰਸ, ਕੁਲਵੰਤ ਕੌਰ, ਦੇ ਪਿਤਾ ਹਰਨਾਮ ਸਿੰਘ ਨੇ ਇਕ ਹਲਫੀਆ ਬਿਆਨ ਰਾਹੀ ਸ਼ਿਕਾਇਤ ਕੀਤੀ ਕਿ ਇਸ ਐਮ. ਐਲ. ਏ. ਅਤੇ ਤਿੰਨ ਉਸਦੇ ਹੋਰ ਸਾਥੀਆਂ ਨੇ ਉਸ ਨੂੰ ਪਸਤੌਲ ਦਿਖਾ ਕੇ ਉਸਦੀ ਮੌਜੂਦਗੀ ਵਿਚ ਐਮ. ਐਲ. ਏ. ਹੋਸਟਲ ਵਿਚ ਉਸਦੀ ਧੀ ਦਾ ਰੇਪ ਕੀਤਾ। ਬਾਦ ਵਿਚ ਕੁਲਵੰਤ ਕੌਰ ਨੂੰ ਭਾਖੜਾ ਨਹਿਰ 'ਚ ਸੁਟਵਾ ਦਿੱਤਾ।

ਜਦੋਂ ਇਸ ਸ਼ਿਕਾਇਤ ਬਾਰੇ ਪੁਲਿਸ ਨੇ ਪੜਤਾਲ ਕੀਤੀ ਤਾਂ ਇਹ ਵੀ ਪਤਾ ਚੱਲਿਆ ਕਿ ਫਿਰੋਜ਼ਪੁਰ ਜ਼ਿਲੇ ਵਿਚ ਧਰਮਕੋਟ ਦੇ ਨਵੇਂ ਨਵੇਂ ਤਾਕਤ 'ਚ ਆਏ ਇਸ ਵਿਅਕਤੀ ਨੇ ਅਨੇਕਾਂ ਹੋਰ ਔਰਤਾਂ ਦਾ ਰੇਪ ਕੀਤਾ ਜਿਸ ਵਿਚ 42 ਵਰ੍ਹਿਆਂ ਦੀ ਇਕ ਵਿਧਵਾ ਜਲਵਿੰਦਰ ਕੌਰ ਅਤੇ ਉਸ ਦੀਆਂ ਦੋ ਧੀਆਂ, 21 ਤੇ 15 ਸਾਲਾਂ ਦੀਆਂ, ਵੀ ਸ਼ਾਮਲ ਹਨ। ਭੱਟੀ ਨੂੰ ਪੁਲਿਸ ਨੇ ਹਿਰਾਸਤ ਵਿਚ ਲੈ ਲਿਆ ਹੈ ਪਰ ਉਸ ਨੇ ਬਿਆਨ ਦਿੱਤਾ ਹੈ ਉਸਦੇ ਖਿਲਾਫ਼ ਕੋਈ ਇਲਜ਼ਾਮ ਟਿਕ ਨਹੀਂ ਸਕੇਗਾ। ਕਿਹਾ ਜਾਂਦਾ ਹੈ ਕਿ ਭੱਟੀ ਨੌਕਰੀ ਦੇਣ ਦੇ ਝਾਂਸੇ ਨਾਲ ਲਾਚਾਰ ਕੁੜੀਆਂ ਨੂੰ ਫਸਾਂਦਾ ਸੀ।

ਇਸ ਮਿਸਾਲ ਤੋਂ ਪਤਾ ਚਲਦਾ ਹੈ ਕਿ ਸਿਆਸਤਦਾਨਾਂ ਅਤੇ ਮੁਜ਼ਰਮਾਂ ਵਿਚਲੀ ਵਿੱਥ ਹੁਣ ਲਗਭਗ ਖਤਮ ਹੋ ਚੁਕੀ ਹੈ। ਪੁਲਿਸ ਅਤੇ ਦੋਸ਼ੀਆਂ ਵਿਚਕਾਰ ਦੀ ਵਿੱਥ ਤਾਂ ਬਹੁਤ ਪਹਿਲਾਂ ਤੋਂ ਗ਼ਾਇਬ ਹੈ। ਤਾਕਤ ਦੇ ਤਰਕ ਨੂੰ ਜਦੋਂ ਜਚੇ ਉਦੋਂ ਦੋਸ਼ੀ ਨੂੰ ਫੜ ਲਿਆ ਜਾਂਦਾ ਹੈ, ਜਦੋਂ ਫੜਨਾ ਗਵਾਰਾ ਨਾ ਹੋਵੇ ਤਦ? ਜ਼ਹਿਰ ਦੇ ਦਿੱਤੀ ਜਾਂਦੀ ਹੈ। ਇਸ ਵਰ੍ਹੇ ਜਨਵਰੀ ਦੇ ਮਹੀਨੇ ਵਿਚ ਬੰਬਈ 'ਚ ਮੁਸਲਮਾਨਾਂ ਨੂੰ ਚੁਣ ਚੁਣ ਕੇ ਕਤਲ ਕਰਨ ਅਤੇ 'ਤਮਾਸ਼ਾ' ਦੇਖਣ ਵਿਚ ਪੁਲਿਸ ਦੀ ਸ਼ਮੂਲੀਅਤ ਹਾਈ ਕੋਰਟ ਦੇ ਜੱਜਾਂ ਨੇ ਸਾਬਤ ਕਰ ਦਿੱਤੀ ਹੈ। ਪਰ ਸਰਕਾਰ ਨੂੰ ਇਹ ਗਵਾਰਾ ਨਹੀ ਕਿ ਕਿਸੇ ਨੂੰ ਸਜ਼ਾ ਦੇਵੇ, ਜਿਸ ਤਰ੍ਹਾਂ 1984 ਦੇ ਦਿੱਲੀ ਦੇ ਕਤਲੇਆਮ ਦੇ ਦੋਸ਼ੀ ਪੁਲਿਸ ਅਫਸਰਾਂ ਦਾ ਵਾਲ ਵਿੰਗਾ ਕਰਨ ਲਈ ਕਿਸੇ ਦਾ ਦਮ ਨਹੀ। ਦਮ ਤਦ ਹੋਵੇ ਜੇ ਉਪਰਲਿਆਂ ਦੇ ਆਪਣੇ ਹੱਥ ਲਹੂ ਨਾਲ ਰੰਗੇ ਨਾ ਹੋਣ। ਇਹ ਸਪਸ਼ਟ ਹੋ ਚੁੱਕਾ ਹੈ ਕਿ ਖਾਲਿਸਤਾਨ ਦੀ ਮੁਹਿੰਮ ਦੀਆਂ ਜੜ੍ਹਾਂ ਲਾਉਣ ਵਾਲੀ ਕੇਂਦਰੀ ਸਿਆਸਤ ਸੀ। ਜਦ ਇਸ ਸਿਆਸਤ ਦੇ ਹਿੱਤਾਂ ਨੂੰ ਇਹ ਗੱਲ ਪੂਰੀ ਤਰ੍ਹਾਂ ਰਾਸ ਆਉਂਦੀ ਦਿਖੀ ਕਿ ਇਸ ਲਹਿਰ ਨੂੰ ਪੂਰੀ ਤਰ੍ਹਾਂ ਪਸਤ ਕਰਨ 'ਚ ਵੱਧ ਲਾਭ ਹੈ ਤਾਂ ਇਹ ਪਸਤ ਕਰ ਦਿੱਤੀ ਗਈ।

ਸੁਆਲ ਹੈ ਕਿ ਸੁਹਿਰਦ ਬੰਦਾ ਸੋਚਣ ਵਾਲਾ ਬੰਦਾ ਤੇ ਇਨਸਾਫ–ਪਸੰਦ ਬੰਦਾ, ਜਿਸ ਨੂੰ ਆਪਣੀ ਧਰਤੀ, ਭਾਸ਼ਾ, ਸਭਿਆਚਾਰ, ਸਾਹਿਤ ਨਾਲ ਮੋਹ ਹੈ, ਜਿਸ ਨੂੰ ਸ਼ੁੱਧ ਹਵਾ ਚੰਗੀ ਲਗਦੀ ਹੈ ਤੇ 'ਪੱਤਿਆਂ ਦੀ ਸ਼ਾਂ–ਸ਼ਾਂ 'ਚੋਂ ਅਨੂਠਾ ਰਸ ਮਿਲਦਾ ਹੈ, ਜੋ ਖੱਪਤ ਵਸਤਾਂ 'ਚ ਡੁੱਬਣਾ ਨਹੀਂ ਚਾਹੁੰਦਾ ਤੇ ਸ਼ਾਮ ਨੂੰ ਇਕ–ਅੱਧ ਗਲਾਸੀ ਸੰਗ ਫ਼ੈਜ਼ ਅਹਿਮਦ ਫ਼ੈਜ਼ ਦੇ ਸੁਪਨੇ ਨੂੰ ਗੁਣਗੁਣਾਂਦਾ ਹੈ, ਤੇ ਜੋ ਚਾਹੁੰਦਾ ਹੈ ਸਮੇਂ ਬਦਲ ਜਾਣ ਤੇ ਮਨੁੱਖੀ ਰੂਹ ਨੂੰ ਨਜਾਤ ਮਿਲੇ – ਉਹ ਇਹ ਵਿਹੁ–ਚੱਕਰ ਨਾਲ ਕਿਵੇਂ ਲੜੇ? ਜਾਂ ਨਾ ਲੜੇ? ਕਿ ਸਵੇਰ–ਸ਼ਾਮ ਨੋਟਾਂ ਦੀ ਗਿਣਤੀ ਕਰੇ? ਜਾਂ ਸ਼ਰਮ ਲਾਹ ਕੇ ਪਿੰਡ–ਪਿੰਡ, ਕਸਬੇ–ਕਸਬੇ, ਸ਼ਹਿਰ–ਸ਼ਹਿਰ ਇਨਾਮਾਂ/ਸਨਮਾਨਾਂ ਦੀਆਂ ਲੋਈਆਂ ਇਕੱਠੀਆਂ ਕਰਦਾ ਫਿਰੇ? ਪੰਜਾਬ ਦੇਸ ਵਿਚ ਸਿਆਸਤਦਾਨਾਂ–ਮੁਜ਼ਰਮਾਂ–ਪੁਲਸੀਆਂ ਦੇ ਵਿਹੁ–ਚੱਕਰ ਦੇ ਅੰਗ–ਸੰਗ ਬੁਧੀਜੀਵੀਆਂ, ਪੱਤਰਕਾਰਾਂ, ਲੇਖਕਾਂ ਦੀ ਇਕ ਨਵੀ ਕਿਸਮ ਪੈਦਾ ਹੋ ਗਈ ਹੈ ਜੋ ਸਥਾਪਨਾ ਪਾਸੋਂ ਲਾਭ ਤੇ ਸਨਮਾਨ ਬਟੋਰੀ ਜਾਂਦੇ ਹਨ ਅਤੇ ਸਥਾਪਨਾ–ਵਿਰੋਧੀਆਂ ਤੋਂ ਵੀ; ਨਾਲ ਹੀ ਪ੍ਰਗਤੀਸ਼ੀਲ ਹੋਣ ਦਾ ਦਾਅਵਾ ਵੀ ਕਰੀ ਜਾਂਦੇ ਹਨ।

ਇਸ ਨਵੀ ਕਿਸਮ 'ਤੇ ਕਾਟਾ ਫੇਰਨ ਵਾਲੇ ਬਹੁਤ ਘਟ ਹਨ ਪਰ ਜਿਹੜੇ

ਹਨ ਉਨ੍ਹਾਂ ਵਿਚੋਂ ਗੁਰਸ਼ਰਨ ਸਿੰਘ ਨਾਟਕਕਾਰ ਪ੍ਰਮੁੱਖ ਹੈ। ਉਸਨੂੰ ਸਾਰੇ ਗੁਰਸ਼ਰਨ ਭਾਅ ਜੀ ਕਹਿੰਦੇ ਹਨ ਜੋ ਪਿਛਲੇ ਤਿੰਨ ਦਹਾਕਿਆਂ ਤੋਂ ਪਿੰਡ-ਪਿੰਡ ਜਾ ਕੇ ਨਾਟਕ ਖੇਡਦਾ ਆ ਰਿਹਾ ਹੈ ਅਤੇ ਲੋਕਾਂ ਨੂੰ ਆਲੇ-ਦੁਆਲੇ ਦੀਆਂ ਬੇਇਨਸਾਫੀਆਂ ਬਾਰੇ ਚੇਤੰਨ ਕਰਦਾ ਹੈ। ਖਾੜਕੂ ਲਹਿਰ ਦੌਰਾਨ ਵੀ ਉਹ ਨਿਡਰ ਹੋ ਕੇ ਆਪਣੀ ਨਾਟ-ਟੋਲੀ ਸਮੇਤ ਦੂਰ ਦੂਰ ਹਨੇਰੇ-ਸਵੇਰੇ ਜਾਂਦਾ ਰਿਹਾ। ਪਿਛਲੇ ਵਰ੍ਹੇ ਮੈਂ ਆਪ ਗੁਰਸ਼ਰਨ ਭਾਅਜੀ ਦੀ ਨਾਟ-ਟੋਲੀ ਨਾਲ ਕੁਝ ਪਿੰਡਾਂ 'ਚ ਗਿਆ। ਫਿਰੋਜ਼ਪੁਰ ਜ਼ਿਲੇ ਵਿਚ ਜਲਾਲਾਬਾਦ ਤੋਂ ਪਾਰ ਹਿੰਦ-ਪਾਕ ਸਰਹੱਦ ਤੋਂ ਕੁਝ ਮੀਲ ਉਰ੍ਹਾਂ ਪਿੰਡ ਬਾਜੇਕੇ ਵਿਚ ਰਾਤ ਇਕ ਵਜੇ ਤਕ ਨਾਟਕ ਚਲਦੇ ਰਹੇ। ਪਿੰਡ ਦੇ ਦਰਜਣਾਂ ਜਵਾਨਾਂ ਨੇ ਬੰਦੂਕਾਂ ਤੇ ਅਸਲੇ ਨਾਲ ਪੰਜ ਛੇ ਹਜ਼ਾਰ ਦੀ ਗਿਣਤੀ ਦੇ ਔਰਤਾਂ, ਬੱਚਿਆਂ ਤੇ ਮਰਦਾਂ ਦੇ ਇਕੱਠ ਦੀ ਸੁਰੱਖਿਆ ਲਈ ਪਹਿਰਾ ਦਿੱਤਾ। ਅੱਧੀ ਰਾਤ ਤਕ ਗੁਰਸ਼ਰਨ ਭਾਅ ਜੀ ਦੀ ਟੋਲੀ ਨਾਟਕ ਖੇਡਦੀ ਰਹੀ ਤੇ 'ਇਨਕਲਾਬ ਜ਼ਿੰਦਾਬਾਦ' ਦੇ ਨਾਹਰੇ ਲਗਾਂਦੀ ਰਹੀ।

– ਗੁਰਬਚਨ



# ਪੁਸਤਕ ਪਰਿਚੈ

(ਬਹੁਤ ਸਾਰੇ ਲੇਖਕ ਦੋਸਤ ਬੜੇ ਦੋਸਤਾਨਾ ਅੰਦਾਜ਼ ਤੇ ਆਸ ਨਾਲ ਆਪਣੀਆਂ ਨਵੀਆਂ ਪ੍ਰਕਾਸ਼ਿਤ ਹੋਈਆਂ ਪੁਸਤਕਾਂ ਵਤਨ ਵਿਚ ਰਿਵਿਊ ਹਿੱਤ ਭੇਜਦੇ ਹਨ। ਅਸੀ ਆਪਣੀ ਵਲੋਂ ਕੋਸ਼ਿਸ਼ ਕਰਦੇ ਰਹੇ ਹਾਂ ਕਿ ਇਹਨਾਂ ਪੁਸਤਕਾਂ ਦੇ ਯੋਗ ਰਿਵਿਊ ਛਾਪੀਏ। ਪਰ ਅਸੀ ਅਕਸਰ ਇਸ ਵਿਚ ਕਾਮਯਾਬ ਨਹੀ ਹੁੰਦੇ। ਇਸ ਦਾ ਇਕ ਕਾਰਨ ਤਾਂ ਸਾਡੇ ਦੋਸਤ ਰਿਵੀਊਕਾਰਾਂ ਕੋਲ ਵਕਤ ਦੀ ਕਮੀ ਦਾ ਹੋਣਾ ਹੈ ਤੇ ਦੂਜਾ ਵਤਨ ਕੋਲ ਕਿਸੇ ਕੁਲਵਕਤੀ ਰਿਵੀਊਕਾਰ ਨੂੰ ਪੈਸੇ ਦੇ ਕੇ ਰਿਵੀਊ ਕਰਵਾਉਣ ਦੀ ਆਰਥਿਕ ਹਿੰਮਤ ਦਾ ਨਾ ਹੋਣਾ ਹੈ। ਅਸੀ ਹਰ ਵਕਤ ਇਸ ਭਾਲ ਵਿਚ ਤੇ ਆਸ ਵਿਚ ਰਹਿੰਦੇ ਹਾਂ ਕਿ ਸਾਨੂੰ ਆਈਆਂ ਪੁਸਤਕਾਂ ਦੇ ਰਿਵੀਊ ਕਰਨ ਵਾਸਤੇ ਸਾਡੇ ਦੋਸਤ ਲੇਖਕ ਸਹਿਯੋਗ ਦੇਣਗੇ ਜਾਂ ਅਸੀ ਇਸਦਾ ਕੋਈ ਹੋਰ ਚੰਗਾ ਹੱਲ ਭਾਲ ਲਵਾਂਗੇ। ਪਰ ਇਸ ਉਡੀਕ ਦੇ ਸਮੇਂ ਵਿਚ ਉਹ ਦੋਸਤ ਜਿਹਨਾਂ ਦੀਆਂ ਕਿਤਾਬਾਂ ਵਤਨ ਕੋਲ ਆਈਆਂ ਪਈਆਂ ਹਨ, ਨਿਰਾਸ਼ ਹੁੰਦੇ ਰਹਿੰਦੇ ਹਨ। ਅਸੀ ਪਿਛਲੇ ਕੁਝ ਅੰਕਾਂ ਵਿਚ ਆਈਆਂ ਕਿਤਾਬਾਂ ਦੀ ਲਿਸਟ ਛਾਪ ਕੇ ਉਹਨਾਂ ਦਾ ਮਨ ਬਹਿਲਾਉਣ ਦੀ ਕੋਸ਼ਿਸ਼ ਕੀਤੀ ਸੀ ਤੇ ਇਸ ਵਾਰ ਇਹਨਾਂ ਕਿਤਾਬਾਂ ਦੇ ਹੋਰ ਥਾਂਹੀ ਹੋਏ ਰਿਵੀਊਆਂ ਜਾਂ ਕਿਤਾਬਾਂ ਦੇ ਮੁਖਬੰਦਾਂ ਵਿਚੋ ਕੁਝ ਛਾਪ ਕੇ ਕੰਮ ਚਲਾਉਣ ਦੀ ਵਕਤ ਟਪਾਊ ਕੋਸ਼ਿਸ਼ ਕਰ ਰਹੇ ਹਾਂ। ਇਹ ਕੋਸ਼ਿਸ਼ ਕਿਸੇ ਤਰ੍ਹਾਂ ਵੀ ਇਹਨਾਂ ਕਿਤਾਬਾਂ ਨਾਲ ਤੇ ਇਹਨਾਂ ਦੇ ਲੇਖਕਾਂ ਨਾਲ ਇਨਸਾਫ ਨਹੀ ਕਰਦੀ ਇਸ ਗੱਲ ਦਾ ਸਾਨੂੰ ਪੂਰਾ ਅਹਿਸਾਸ ਹੈ ਤੇ ਜਦੋ ਵੀ ਅਸੀ ਇਹਨਾਂ ਕਿਤਾਬਾਂ ਦੇ ਮੌਲਿਕ ਰਿਵੀਊ ਕਰਵਾ ਕੇ ਛਾਪਣ ਯੋਗ ਹੋਏ ਜ਼ਰੂਰ ਛਾਪਾਂਗੇ। ਪਰ ਅਜੇ ਇਹਨਾਂ ਕਿਤਾਬਾਂ ਦੀ ਪਾਠਕਾਂ ਨਾਲ ਜਾਣ ਪਛਾਣ ਕਰਵਾਉਣ ਲਈ ਇਹ ਵਕਤੀ ਜਿਹਾ ਤਰੀਕਾ ਇਸਤੇਮਾਲ ਕਰ ਰਹੇ ਹਾਂ ਤੇ ਉਮੀਦ ਕਰਦੇ ਹਾਂ ਕਿ ਲੇਖਕ ਤੇ ਪਾਠਕ ਸਾਡੀ ਮਜ਼ਬੂਰੀ ਨੂੰ ਸਮਝਦੇ ਹੋਏ ਸਾਡੇ ਤੋਂ ਲੋੜ ਤੋਂ ਵੱਧ ਨਿਰਾਸ਼ ਨਹੀ ਹੋਣਗੇ। - ਸੰਪਾਦਕ)

**ਸੁਲਗਦੇ ਅੱਖਰ**
ਲੇਖਕ: **ਬਲਤੇਜ ਪੰਨੂ**
ਪ੍ਰਕਾਸ਼ਕ: ਐਸਥੈਟਿਕ ਪਬਲੀਕੇਸ਼ਨ, ਲੁਧਿਆਣਾ

ਬਲਤੇਜ ਪੰਨੂ ਦੀ ਸ਼ਖਸੀਅਤ ਦਾ ਸਮੁੱਚਾ ਪ੍ਰਭਾਵ ਉਸਦੀ ਸ਼ਾਇਰੀ ਤੇ ਦੇਖਿਆ ਜਾ ਸਕਦਾ ਹੈ। ਉਸਨੂੰ ਵੇਖਣ ਸਾਰ ਹੀ ਲੱਗਦਾ ਹੈ ਕਿ ਕਵਿਤਾ ਨਾਲ ਉਸ ਦਾ ਨਿੱਘਾ ਸੰਬੰਧ ਹੈ, ਉਸ ਦੇ ਅੰਗ ਅੰਗ ਵਿਚੋਂ ਸ਼ਾਇਰੀ ਝਲਕਦੀ ਹੈ। ਮਿਲਣ ਸਮੇਂ ਉਹ ਤੁਹਾਨੂੰ ਉੱਡਕੇ ਮਿਲਦਾ ਹੈ ਅਤੇ ਉਸ ਦੀਆਂ ਅੱਖਾਂ ਵਿਚ ਇਕ ਵਿਸ਼ੇਸ਼ ਕਿਸਮ ਦੀ ਚਮਕ ਪੈਦਾ ਹੋ ਜਾਂਦੀ ਹੈ। ਫਿਰ ਬੁੱਲਾਂ 'ਚੋਂ ਕਿਰਦੀ ਫੁੱਲਾਂ ਵਰਗੀ ਮੁਸਕਰਾਹਟ ਨੂੰ ਤੱਕ ਕੇ ਮਿਲਣ ਵਾਲਾ ਸੋਚਦਾ ਹੈ ਜਿਵੇਂ ਬਲਤੇਜ ਪੰਨੂ ਵਰ੍ਹਿਆਂ ਤੋਂ ਉਸਦਾ ਜਿਗਰੀ ਯਾਰ ਹੋਵੇ। ਇਹ ਅਪਣੱਤ ਇਹ ਪਿਆਰ ਉਸਦੀ ਸ਼ਾਇਰੀ ਵਿਚੋਂ ਵੀ ਝਲਕਦਾ ਹੈ।

**–ਮੇਜਰ ਮਾਂਗਟ।**

---

**ਯਾਦਾਂ**
ਲੇਖਕ: **ਡਾ: ਪ੍ਰੀਤਮ ਸਿੰਘ ਖਾਨ ਖਾਨਾ**
ਪ੍ਰਕਾਸ਼ਕ: ਨੈਸ਼ਨਲ ਬੁੱਕ ਸ਼ਾਪ, ਦਿੱਲੀ

ਸ਼੍ਰੀ ਖਾਨਖਾਨਾ ਨੇ ਆਪਣੀ ਇਸ ਵਾਰਤਕ–ਰਚਨਾ ਵਿਚ ਆਪਣੀ ਜ਼ਿੰਦਗੀ ਦੇ ਨਾਲ ਨਾਲ ਚਲਦਾ ਕੋਈ ਅੱਠ ਦਹਾਕਿਆਂ ਦਾ ਕਾਲ–ਖੰਡ ਕਲਮਬੰਦ ਕਰਨ ਦਾ ਸਫਲ ਯਤਨ ਕੀਤਾ ਹੈ। ਹਿੰਦੁਸਤਾਨ ਦੀ ਸਰਜ਼ਮੀਨ ਤੇ ਇਸ ਵਰਤਮਾਨ ਸਦੀ ਵਿਚ ਅਨੇਕ ਤਰ੍ਹਾਂ ਦੀਆਂ ਹਨ੍ਹੇਰੀਆਂ ਆਈਆਂ, ਅਨੇਕ ਤਰ੍ਹਾਂ ਦੇ ਝੱਖੜ ਝੁੱਲੇ ਅਤੇ ਅਨੇਕ ਤਰ੍ਹਾਂ ਦੀ ਉਥਲ–ਪੁਥਲ ਅਤੇ ਭਗਦੜ ਮਚਦੀ ਰਹੀ। ਸਾਂਝੇ–ਸੰਯੁਕਤ ਹਿੰਦੁਸਤਾਨ ਲਈ ਸਾਡੀ ਇਹ ਸਮਕਾਲੀ ਮੌਜੂਦਾ ਸਦੀ ਸਚਮੁਚ ਹੀ ਹੋਣੀਆਂ ਭਰਪੂਰ ਸਾਬਤ ਹੋਈ ਹੈ। ਇਸ ਸਦੀ ਵਿਚ ਭਾਰਤ ਦੇਸ਼ ਅੰਦਰ ਵੱਡੀਆਂ ਵੱਡੀਆਂ ਘਟਨਾਵਾਂ, ਜੁੱਗਪਲਟਾਊ ਵਾਰਦਾਤਾਂ ਅਤੇ ਅਦਭੁੱਤ ਕਾਰਨਾਮਿਆਂ ਦੇ ਕਾਫਲੇ ਅੱਗੜ–ਪਿੱਛੜ ਤੁਰਦੇ ਰਹੇ ਜਿਹਨਾਂ ਨੇ ਇਸ ਧਰਤੀ ਦਾ ਨਵਾਂ ਇਤਿਹਾਸ ਸਿਰਜਨ ਦਾ ਹੈਰਾਨੀਜਨਕ ਕਾਰਜ ਸਰਅੰਜਾਮ ਕੀਤਾ ਹੈ। ਲੇਖਕ ਖਾਨਖਾਨਾ ਇਸ ਸਾਰੇ ਘਟਨਾ–ਚੱਕਰ ਦਾ ਚਸ਼ਮਦੀਦ ਗਵਾਹ ਹੈ।

**–ਡਾ: ਪ੍ਰੇਮ ਪ੍ਰਕਾਸ਼ ਸਿੰਘ**

---

**ਪੰਜਾਬ ਸੰਕਟ: ਇਕ ਵਿਸ਼ਲੇਸ਼ਣ**
ਲੇਖਕ: **ਸੂਫੀ ਅਮਰਜੀਤ**
ਪ੍ਰਕਾਸ਼ਕ: ਵਿਸ਼ਵ ਪੰਜਾਬੀ ਸਾਹਿਤ ਪ੍ਰਕਾਸ਼ਨ

ਅਮਰਜੀਤ ਸੂਫੀ ਪੰਜਾਬੀ ਸੰਕਟ ਨੂੰ ਮੁੱਢ ਤੋਂ ਹੀ ਵਿਗਿਆਨਕ ਦ੍ਰਿਸ਼ਟੀ ਤੋ ਵਾਚਦਾ ਰਿਹਾ ਹੈ ਅਤੇ ਸਮੇਂ ਸਮੇਂ ਇਸ ਬਾਰੇ ਟਿੱਪਣੀ ਵੀ ਕਰਦਾ ਰਿਹਾ ਹੈ। ਜਿਥੇ ਉਹ ਇਸ ਸੰਕਟ ਦੇ ਰਾਜਸੀ ਕਾਰਨਾਂ ਬਾਰੇ ਚੇਤੰਨ ਹੈ, ਉਥੇ ਦੂਜੇ ਪੱਖਾਂ ਦਾ ਜਾਇਜ਼ਾ ਲੈਣਾ ਵੀ ਆਪਣਾ ਕਰਤੱਵ ਸਮਝਦਾ ਹੈ। ਪਰੰਤੂ ਉਹਨੇ ਇਸ ਮਸਲੇ ਦਾ ਜਾਇਜ਼ਾ ਕਿਸੇ ਡੂੰਘੇ ਖੋਜੀ ਵਿਦਵਾਨ ਵਾਂਗ ਨਹੀ ਲਿਆ ਬਲਕਿ ਇਕ ਚੇਤੰਨ ਪੱਤਰਕਾਰ ਵਜੋਂ ਲਿਆ ਹੈ। ਉਸਨੇ ਆਪਣੇ ਕਥਨਾਂ ਦੀ ਪੁਸ਼ਟੀ ਤੇ ਸਰੋਤ ਬਾਰੇ ਕੋਈ ਸਬੂਤ ਪੇਸ਼ ਨਹੀ ਕੀਤੇ। ਹਕੀਕਤ ਵਿਚ ਸੂਫੀ ਦੀ ਇਸ ਕਿਰਤ ਦੀ ਮਹਾਨਤਾ ਇਸ ਪੱਖੋ ਵੇਖਣੀ ਨਹੀ ਬਣਦੀ ਕਿ ਉਸਨੇ ਇਸ ਮਸਲੇ ਨੂੰ ਵਾਕਿਆਤ ਤੇ ਤੱਥਾਂ ਦੇ ਹਵਾਲਿਆਂ ਨਾਲ ਪੇਸ਼ ਨਹੀ ਕੀਤਾ। ਬਲਕਿ ਇਸ ਪੱਖੋ ਬਣਦੀ ਹੈ ਕਿ ਉਹਨੇ ਬਹੁਤ ਮਿਹਨਤ ਨਾਲ ਖੋਜੇ ਜਾਣ ਵਾਲੇ ਪੱਖਾਂ ਦਾ ਸੂਚੀਕਰਨ ਕੀਤਾ ਹੈ। ਇਹ ਸਾਰੇ ਪੱਖ ਅਜੋਕੇ ਵਿਗਿਆਨਾਂ ਦੇ ਦਾਇਰੇ ਵਿਚ ਆਉਦੇ ਹਨ। ਹਕੀਕਤ ਵਿਚ ਹਰ ਵਿਗਿਆਨੀ ਦੀ ਖੋਜ ਲਈ ਇਕ ਮੁੱਦਾ ਪੇਸ਼ ਕੀਤਾ ਹੈ।

**–ਸੁਰਜੀਤ ਗਿੱਲ।**

---

**ਧਰਤੀ ਦੇ ਉਸ ਪਾਰ** (ਕਹਾਣੀ ਸੰਗ੍ਰਿਹ)
ਲੇਖਕ: **ਯੁਵਰਾਜ ਰਤਨ**
ਪ੍ਰਕਾਸ਼ਕ: ਰਵੀ ਸਾਹਿਤ ਪ੍ਰਕਾਸ਼ਨ

ਧਰਤੀ ਦੇ ਉਸ ਪਾਰ ਯੁਵਰਾਜ ਰਤਨ ਦਾ ਪਹਿਲਾ ਕਹਾਣੀ ਸੰਗ੍ਰਿਹ ਹੈ। ਇਸ ਸੰਗ੍ਰਿਹ ਵਿਚ ਉਸ ਦੀਆਂ 15 ਕਹਾਣੀਆਂ ਸ਼ਾਮਲ ਹਨ ਜੋ ਉਸਨੇ ਆਪਣੇ ਕੈਨੇਡਾ ਦੇ 17 ਸਾਲਾਂ ਦੇ ਨਿਵਾਸ ਦੌਰਾਨ ਲਿਖੀਆਂ ਹਨ। ਇਹਨਾਂ ਕਹਾਣੀਆਂ ਬਾਰੇ ਉਹ ਆਪ ਇਸ ਤਰ੍ਹਾਂ ਲਿਖਦਾ ਹੈ:

"ਪੂਰਬ ਤੇ ਪੱਛਮ ਦੀ ਸਮਾਜਿਕ ਰਲਗੱਡ ਨੇ ਬਹੁਤੇ ਕਿੰਤੂਆਂ ਨੂੰ ਜਨਮ ਦਿੱਤਾ ਹੈ। ਪੂਰਬੀਏ ਨੂੰ ਪੱਛਮੀ ਸਭਿਅਤਾ ਇਕ ਵੇਰਾਂ ਤਾਂ ਚੁੰਧਿਆ ਕੇ ਰੱਖ ਦਿੰਦੀ ਹੈ। ਬਹੁਤੀ ਵੇਰਾਂ ਮਨੁੱਖ ਆਪਣਾ ਆਪ ਸੰਭਾਲਣ ਤੋਂ ਅਸਮਰੱਥ ਹੋ ਜਾਂਦਾ ਹੈ। ਗਲਤ ਕਦਰਾਂ ਕੀਮਤਾਂ ਨੂੰ ਝੱਟ ਪੱਟ ਵਿਹਾਜਣਾ, ਉਸ ਦੇ ਮੂੜ–ਮੱਤ ਤੇ ਹੋਛੇਪਨ ਦੀ ਨਿਸ਼ਾਨੀ ਹੋ ਨਿਬੜਦੀ ਹੈ। ਇਹ ਪੱਛਮੀ ਸਭਿਅਤਾ ਦੀ ਨਕਲੀ ਲਿਸ਼ਕ ਪੁਸ਼ਕ ਦਾ ਹੀ ਕ੍ਰਿਸ਼ਮਾ ਹੈ।

ਦੋ ਸਭਿਆਤਾਵਾਂ ਦੇ ਸੁਮੇਲ ਵਿਚੋ ਪੀੜ੍ਹੀ ਦਰ ਪੀੜ੍ਹੀ ਨਿੱਤ ਇਹੋ ਜਿਹੀਆਂ ਘਟਨਾਵਾਂ ਘਟਦੀਆਂ ਹਨ। ਜਿਨ੍ਹਾਂ ਦਾ ਬਿਰਤਾਂਤ ਮੈਂ ਆਪਣੀ ਸਮਰੱਥਾ ਅਨੁਸਾਰ ਹੱਥਲੇ ਪਲੇਠੇ ਕਹਾਣੀ ਸੰਗ੍ਰਿਹ ਵਿਚ ਕਰਨ ਦਾ ਯਥਾਯੋਗ ਉਪਰਾਲਾ ਕੀਤਾ ਹੈ।"

---

ਸਚਾਈ ਕਾਲਮ

# ਪਰਦਾ ਜੋ ਉੱਠ ਗਿਆ

ਸੁਖਵੰਤ ਹੁੰਦਲ

## ਅੰਤਰਰਾਸ਼ਟਰੀ ਸੈਰ-ਸਪਾਟਾ ਤੇ ਗਰੀਬ ਦੇਸ਼

ਅੱਜ ਦੁਨੀਆਂ ਵਿਚ ਅੰਤਰਰਾਸ਼ਟਰੀ ਸੈਰ-ਸਪਾਟਾ ਇਕ ਸਨਅਤ ਦੇ ਤੌਰ ਤੇ ਸਥਾਪਤ ਹੋ ਚੁੱਕਾ ਹੈ। ਮਾਹਰਾਂ ਦੀ ਭਵਿੱਖਬਾਣੀ ਹੈ ਕਿ ਵੀਹਵੀਂ ਸਦੀ ਦੇ ਅੰਤ ਤੁੱਕ ਸੈਰ-ਸਪਾਟੇ ਦੀ ਸਨਅਤ ਦੁਨੀਆਂ ਵਿਚ ਸੱਭ ਤੋਂ ਵੱਡੀ ਸਨਅਤ ਦਾ ਦਰਜਾ ਅਖਤਿਆਰ ਕਰ ਲਵੇਗੀ। ਇਸ ਸਨਅਤ ਦੇ ਵਧਣ ਦੇ ਨਾਲ ਨਾਲ ਅਮੀਰ ਦੇਸ਼ਾਂ ਤੋਂ ਗਰੀਬ ਦੇਸ਼ਾਂ ਨੂੰ ਜਾਣ ਵਾਲੇ ਸੈਲਾਨੀਆਂ ਦੀ ਗਿਣਤੀ ਵਿਚ ਵੀ ਵਾਧਾ ਹੋ ਰਿਹਾ ਹੈ। ਮਿਲਦੇ ਅੰਕੜਿਆਂ ਅਨੁਸਾਰ ਅੱਜ ਅਮੀਰ ਦੇਸ਼ਾਂ ਤੋਂ ਗਰੀਬ ਦੇਸ਼ਾਂ ਨੂੰ ਜਾਣ ਵਾਲੇ ਸੈਲਾਨੀਆਂ ਦੀ ਗਿਣਤੀ 120 ਮਿਲੀਅਨ (12 ਕਰੋੜ) ਸਾਲਾਨਾ ਹੈ। ਇਹਨਾਂ 12 ਕਰੋੜ ਲੋਕਾਂ ਵਿਚੋਂ ਬਹੁਗਿਣਤੀ ਅਮਰੀਕਾ, ਜਾਪਾਨ, ਅਸਟ੍ਰੇਲਿਆ ਅਤੇ ਪੱਛਮੀ ਯੂਰਪ ਦੇ ਦੇਸ਼ਾਂ ਵਿਚੋਂ ਹੁੰਦੇ ਹਨ।

ਇਸ ਸਨਅਤ ਦੇ ਸਮਰਥਕਾਂ ਵੱਲੋਂ ਗਰੀਬ ਦੇਸ਼ਾਂ ਨੂੰ ਸੈਰ-ਸਪਾਟੇ ਦੀ ਸਨਅਤ ਨੂੰ ਹੋਰ ਵਧਾਉਣ ਲਈ ਉਤਸ਼ਾਹਿਤ ਕੀਤਾ ਜਾਂਦਾ ਹੈ। ਅਮੀਰ ਦੇਸ਼ਾਂ ਵਿਚ ਗਰੀਬ ਦੇਸ਼ਾਂ ਨੂੰ ਮਦਦ ਦੇਣ ਵਾਲੀਆਂ ਸੰਸਥਾਵਾਂ ਵੱਲੋਂ ਇਸ ਸਨਅਤ ਦੇ ਵਿਕਾਸ ਲਈ ਗਰੀਬ ਦੇਸ਼ਾਂ ਨੂੰ ਆਰਥਿਕ ਮਦਦ ਦਿੱਤੀ ਜਾ ਰਹੀ ਹੈ। ਸੈਰ-ਸਪਾਟੇ ਦੀ ਸਨਅਤ ਦੇ ਸਮਰਥਕਾਂ ਦਾ ਕਹਿਣਾ ਹੈ ਕਿ ਇਹ ਸਨਅਤ ਗਰੀਬ ਦੇਸ਼ਾਂ ਨੂੰ ਵਿਦੇਸ਼ੀ ਮੁਦਰਾ ਕਮਾਉਣ, ਗਰੀਬ ਦੇਸ਼ਾਂ ਵਿਚ ਨੌਕਰੀਆਂ ਪੈਦਾ ਕਰਨ ਅਤੇ ਗਰੀਬ ਦੇਸ਼ਾਂ ਦੇ ਵਿਕਾਸ ਵਿਚ ਇਕ ਮਹੱਤਵਪੂਰਨ ਯੋਗਦਾਨ ਪਾਉਂਦੀ ਹੈ। ਇਸ ਸਨਅਤ ਦੇ ਆਲੋਚਕਾਂ ਦੀ ਰਾਇ ਇਸਦੇ ਬਿਲਕੁਲ ਉਲਟ ਹੈ। ਉਹਨਾਂ ਦਾ ਕਹਿਣਾ ਹੈ ਕਿ ਵਿਦੇਸ਼ੀ ਮੁਦਰਾ ਕਮਾਉਣ, ਨੌਕਰੀਆਂ ਪੈਦਾ ਕਰਨ ਅਤੇ ਗਰੀਬ ਦੇਸ਼ਾਂ ਦੇ ਵਿਕਾਸ ਵਿਚ ਮਹੱਤਵਪੂਰਨ ਯੋਗਦਾਨ ਪਾਉਣ ਦੇ ਕੀਤੇ ਦਾਅਵਿਆਂ ਵਿਚ ਸਚਾਈ ਬਹੁਤ ਮਾਮੂਲੀ ਹੈ। ਇਸ ਦੇ ਨਾਲ ਹੀ ਉਹ ਇਹ ਵੀ ਕਹਿੰਦੇ ਹਨ ਕਿ ਇਸ ਸਨਅਤ ਕਾਰਨ ਗਰੀਬ ਦੇਸ਼ਾਂ ਦੇ ਸਮਾਜ ਤੇ ਅਜਿਹੇ ਅਸਰ ਕਰਦੇ ਹਨ ਜਿਹਨਾਂ ਨਾਲ ਉੱਥੋਂ ਦੇ ਲੋਕਾਂ ਦਾ ਜੀਵਨ ਹੋਰ ਔਖਾ ਹੋ ਜਾਂਦਾ ਹੈ। ਆਉ ਇਹਨਾਂ ਨੁਕਤਿਆਂ ਤੇ ਇਕ ਇਕ ਕਰਕੇ ਵਿਚਾਰ ਕਰੀਏ।

ਪਹਿਲੀ ਗੱਲ ਤਾਂ ਇਹ ਹੈ ਕਿ ਅਮੀਰ ਦੇਸ਼ਾਂ ਦੇ ਸੈਲਾਨੀਆਂ ਵੱਲੋਂ ਸੈਰ-ਸਪਾਟੇ ਲਈ ਖਰਚੇ ਜਾਂਦੇ ਪੈਸਿਆਂ ਵਿਚੋਂ ਬਹੁਤੇ ਪੈਸੇ ਅਮੀਰ ਦੇਸ਼ਾਂ ਵਿਚ ਹੀ ਰਹਿ ਜਾਂਦੇ ਹਨ। ਸੈਲਾਨੀਆਂ ਵੱਲੋਂ ਖਰਚੇ ਜਾਂਦੇ ਪੈਸਿਆਂ ਦਾ ਵੱਡਾ ਹਿੱਸਾ ਹਵਾਈ ਜਹਾਜ਼ ਦੇ ਸਫਰ ਅਤੇ ਹੋਟਲਾਂ ਵਿਚ ਰਹਿਣ ਤੇ ਖਰਚ ਆਉਂਦਾ ਹੈ। ਦੁਨੀਆਂ ਦੀਆਂ ਪ੍ਰਮੁੱਖ ਹਵਾਈ ਜਹਾਜ਼ਾਂ ਦੀਆਂ ਕੰਪਨੀਆਂ ਅਮੀਰ ਦੇਸ਼ਾਂ ਦੀਆਂ ਹਨ। ਬੇਸ਼ੱਕ ਏਅਰ ਇੰਡੀਆ, ਕੋਰੀਅਨ ਏਅਰ ਲਾਈਨਜ਼ ਅਤੇ ਸਿੰਘਾਪੁਰ ਏਅਰ ਲਾਈਨਜ਼ ਦੁਨੀਆਂ ਦੀਆਂ ਉਪਰਲੀਆਂ 20 ਹਵਾਈ ਕੰਪਨੀਆਂ ਵਿਚ ਆਉਂਦੀਆਂ ਹਨ ਪਰ ਗਰੀਬ ਦੇਸ਼ਾਂ ਵਿਚੋਂ ਕਿਸੇ ਵੀ ਦੇਸ਼ ਦੀ ਹਵਾਈ ਕੰਪਨੀ 'ਚਾਰਟਰਡ' ਹਵਾਈ ਉਡਾਨਾਂ ਨਹੀਂ ਚਲਾਉਂਦੀ। ਇਸ ਲਈ ਸੈਲਾਨੀਆਂ ਵੱਲੋਂ ਹਵਾਈ ਸਫਰ ਤੇ ਖਰਚੇ ਪੈਸਿਆਂ ਵਿਚੋਂ ਬਹੁਤੇ ਪੈਸੇ ਅਮੀਰ ਦੇਸ਼ਾਂ ਦੀਆਂ ਕੰਪਨੀਆਂ ਕੋਲ ਹੀ ਰਹਿ ਜਾਂਦੇ ਹਨ।

ਦੂਸਰੀ ਗੱਲ ਇਹ ਹੈ ਕਿ 1991 ਤੱਕ ਮਿਲਦੀ ਜਾਣਕਾਰੀ ਮੁਤਾਬਕ ਦੁਨੀਆਂ ਵਿਚੋਂ ਹੋਟਲ ਚਲਾਉਣ ਵਾਲੀਆਂ 10 ਵੱਡੀਆ ਕੰਪਨੀਆਂ ਵਿਚੋਂ 8 ਕੰਪਨੀਆਂਸਯੁੰਕਤ ਰਾਜ ਅਮਰੀਕਾ ਦੀਆਂ ਬਹੁ-ਕੌਮੀ ਕੰਪਨੀਆਂ ਦੀ ਮਾਲਕੀ ਹੇਠ ਹਨ। ਇਹ ਕੰਪਨੀਆਂ ਹਨ: ਹੌਲੀ ਡੇ ਇਨ ਕਾਰਪੋਰੇਸ਼ਨ, ਹੌਸਪੀਟੈਲਟੀ ਫਰੈਂਚਾਈਜ਼ ਸਿਸਟਮਜ਼, ਬੈਸਟ ਵੈਸਟਰਨ ਇੰਟਰਨੈਸ਼ਨਲ, ਚੁਆਈਸ ਹੋਟਲਜ਼ ਇੰਟਰਨੈਸ਼ਨਲ, ਮੈਰੀਔਟ ਕਾਰਪੋਰੇਸ਼ਨ, ਆਈ. ਟੀ. ਟੀ. ਸ਼ੈਰਾਟਨ ਕਾਰਪੋਰੇਸ਼ਨ, ਹਿਲਟਨ ਹੋਟਲ ਕਾਰਪੋਰੇਸ਼ਨਜ਼, ਹਯਾਤ ਹੋਟਲਜ਼/ਹਯਾਤ ਇੰਟਰਨੈਸ਼ਨਲ। ਉਪਰਲੀਆਂ 10 ਕੰਪਨੀਆਂ ਵਿਚੋਂ ਬਾਕੀ ਦੀਆਂ ਦੋ ਵਿਚੋਂ ਇਕ ਫਰਾਂਸ ਦੀ ਏਕਰ/ਪੁਲਮੈਨ ਅਤੇ ਇਕ ਇੰਗਲੈਂਡ ਦੀ ਫੋਰਟੇ ਪਿਕ ਹੈ। ਇਸ ਤਰ੍ਹਾਂ ਬਹੁਤੀ ਵਾਰ ਸੈਲਾਨੀਆਂ ਵੱਲੋਂ ਰਿਹਾਇਸ਼ ਲਈ ਖਰਚਿਆਂ ਪੈਸਾ ਵੀ ਅਮੀਰ ਦੇਸ਼ਾਂ ਦੀਆਂ ਕੰਪਨੀਆਂ ਕੋਲ ਹੀ ਰਹਿ ਜਾਂਦਾ ਹੈ।

ਹੁਣ ਕੁੱਝ ਲੋਕੀ ਇਹ ਵੀ ਕਹਿੰਦੇ ਹਨ ਕਿ ਜਦੋਂ ਇਕ ਸੈਲਾਨੀ ਸੈਰ-ਸਪਾਟੇ ਵਾਲੇ ਦੇਸ਼ ਵਿਚ ਆਕੇ ਪੈਸੇ ਖਰਚਦਾ ਹੈ ਤਾਂ ਉਹ ਰਕਮ ਸੈਰ-ਸਪਾਟੇ ਵਾਲਾ ਦੇਸ਼ ਵਿਦੇਸ਼ੀ ਮੁਦਰਾ ਦੇ ਤੌਰ ਤੇ ਕਮਾ ਲੈਂਦਾ ਹੈ। ਬਾਰੀਕੀ ਨਾਲ ਦੇਖਿਆਂ ਇਹ ਗੱਲ ਵੀ ਸਹੀ ਸਾਬਤ ਨਹੀਂ ਹੁੰਦੀ। ਉਦਾਹਰਣ ਲਈ ਥਾਈਲੈਂਡ ਨੂੰ ਨਿਰਯਾਤੀ ਵਸਤਾਂ ਐਕਸਪੋਰਟ ਤੋਂ ਹੋਣ ਵਾਲੀ ਆਮਦਨ ਦਾ 18. 8 ਪ੍ਰਤੀਸ਼ਤ ਅਤੇ ਕੀਨੀਆ ਨੂੰ 42. 8 ਪ੍ਰਤੀਸ਼ਤ ਸੈਰ-ਸਪਾਟੇ ਤੋਂ ਪ੍ਰਾਪਤ ਹੁੰਦਾ ਹੈ। ਪਰ ਇਸ ਕਮਾਈ ਵਿਚੋਂ ਵੱਡਾ ਹਿੱਸਾ ਮੁੜ ਅਮੀਰ ਦੇਸ਼ਾਂ ਦੀਆਂ ਕੰਪਨੀਆਂ ਕੋਲ ਚਲਾ ਜਾਂਦਾ ਹੈ ਕਿਉਂਕਿ ਅਮੀਰ ਦੇਸ਼ਾਂ ਤੋਂ ਆਉਣ ਵਾਲੇ ਸੈਲਾਨੀਆਂ ਦੀਆਂ ਲੋੜਾਂ ਅਤੇ ਸਵਾਦਾਂ ਨੂੰ ਪੂਰਾ ਕਰਨ ਲਈ ਸੈਰ-ਸਪਾਟੇ ਦੇ ਦੇਸ਼ਾਂ ਨੂੰ ਖਾਣ-ਪੀਣ ਦੀਆਂ ਅਤੇ ਹੋਰ ਵਸਤਾਂ ਵਿਦੇਸ਼ੀ ਅਮੀਰ ਮੁਲਕਾਂ ਤੋਂ ਮੰਗਵਾਉਣੀਆਂ ਪੈਂਦੀਆਂ ਹਨ। ਜਿਸ ਤਰ੍ਹਾਂ ਥਾਈਲੈਂਡ ਵੱਲੋਂ ਸੈਲਾਨੀਆਂ ਤੋਂ ਕਮਾਈ ਵਿਦੇਸ਼ੀ ਮੁਦਰਾ ਦਾ 60 ਪ੍ਰਤੀਸ਼ਤ ਅਤੇ ਕੀਨੀਆ ਵੱਲੋਂ ਸੈਲਾਨੀਆਂ ਤੋਂ ਬੀਚ ਤੇ ਬਿਤਾਈਆਂ ਛੁੱਟੀਆਂ ਤੋਂ ਕਮਾਈ ਵਿਦੇਸ਼ੀ ਮੁਦਰਾ ਦਾ 70 ਪ੍ਰਤੀਸ਼ਤ ਅਤੇ ਸਫਾਰੀ (ਜੰਗਲ ਵਿਚ ਬਿਤਾਈਆਂ ਛੁੱਟੀਆਂ) ਤੋਂ ਕਮਾਈ ਆਮਦਨ ਦਾ 40 ਪ੍ਰਤੀਸ਼ਤ ਹਿੱਸਾ ਵਿਦੇਸ਼ੀ ਕੰਪਨੀਆਂ ਕੋਲ ਜਾਂਦਾ ਹੈ।

ਇਸ ਸਨਅਤ ਦੇ ਆਲੋਚਕਾਂ ਦਾ ਮੱਤ ਹੈ ਕਿ ਇਸ ਸਨਅਤ ਦੇ ਸਮਰਥਕਾਂ ਵੱਲੋਂ ਸੈਰ-ਸਪਾਟੇ ਕਾਰਨ ਪੈਦਾ ਹੋਣ ਵਾਲੀਆਂ ਨੌਕਰੀਆਂ ਦੇ ਦਾਅਵੇ ਨੂੰ ਵਧਾ ਚੜ੍ਹਾ ਕੇ ਪੇਸ਼ ਕੀਤਾ ਜਾਂਦਾ ਹੈ। ਸੈਰ-ਸਪਾਟੇ ਦੀ ਸਨਅਤ ਦੇ ਇਕ ਆਲੋਚਕ ਅਨੁਸਾਰ ਕੀਨੀਆ ਵਿਚ ਸੈਰ-ਸਪਾਟੇ ਦੀ ਸਨਅਤ ਕਾਰਨ ਪੈਦਾ ਹੋਣ ਵਾਲੀਆਂ ਨੌਕਰੀਆਂ ਦੀ ਗਿਣਤੀ ਕੀਨੀਆਂ ਵਿਚ ਕੁੱਲ ਨੌਕਰੀਆਂ ਦਾ 0.5 ਪ੍ਰਤੀਸ਼ਤ ਹੀ ਹੈ। ਇਸ ਤਰ੍ਹਾਂ ਦੀ ਇਕ ਹੋਰ ਉਦਾਹਰਣ ਥਾਈਲੈਂਡ ਤੋਂ ਹੈ। ਸੈਰ-ਸਪਾਟੇ ਦੀ ਸਨਅਤ ਕਾਰਨ ਗਰੀਬ ਦੇਸ਼ਾਂ ਵਿਚ ਜੋ ਉਸਾਰੀ ਹੁੰਦੀ ਹੈ ਉਸਦਾ ਇਕ ਹਿੱਸਾ ਹੈ ਗੌਲਫ ਖੇਡਣ ਵਾਲੀ ਗਰਾਉਂਡਾਂ ਦੀ ਉਸਾਰੀ ਹੈ। ਇਕ ਰੀਪੋਰਟ ਮੁਤਾਬਕ ਥਾਈਲੈਂਡ ਵਿਚ ਗੌਲਫ ਦੀ ਇਕ ਗਰਾਉਂਡ ਦੀ ਉਸਾਰੀ ਲਈ 47.5 ਮਿਲੀਅਨ (4.75 ਕਰੋੜ) ਡਾਲਰ ਲੱਗਦੇ ਹਨ। ਇਸ ਗਰਾਉਂਡ ਦੀ ਉਸਾਰੀ ਦੌਰਾਨ 200-300 ਨੌਕਰੀਆਂ ਪੈਦਾ ਹੁੰਦੀਆਂ ਹਨ। ਗਰਾਉਂਡ ਦੇ ਮੁਕੰਮਲ ਹੋਣ ਤੇ ਗਰਾਉਂਡ ਨੂੰ ਚਲਾਉਣ ਲਈ 40 ਕਾਮਿਆਂ ਦੀ ਅਤੇ ਜੇ ਗਰਾਉਂਡ ਦਾ ਮਸ਼ੀਨੀਕਰਨ ਕਰ ਦਿੱਤਾ ਜਾਵੇ ਤਾਂ ਸਿਰਫ 10 ਕਾਮਿਆਂ ਦੀ ਲੋੜ ਪਵੇਗੀ। ਇਸ ਤਰ੍ਹਾਂ 4 ਕਰੋੜ 75 ਲੱਖ ਡਾਲਰ ਖਰਚ ਕੇ ਸਿਰਫ10 ਨੌਕਰੀਆਂ ਪੈਦਾ ਹੋਣਗੀਆਂ।

ਨੌਕਰੀਆਂ ਪੈਦਾ ਹੋਣ ਬਾਰੇ ਜਿਹੜਾ ਇਕ ਹੋਰ ਸਵਾਲ ਉਠਾਇਆ ਜਾਂਦਾ

ਹੈ, ਉਹ ਇਹ ਹੈ ਕਿ ਸੈਰ-ਸਪਾਟੇ ਦੀ ਸਨਅਤ ਕਾਰਨ ਜੋ ਨੌਕਰੀਆਂ ਪੈਦਾ ਹੁੰਦੀਆਂ ਹਨ, ਉਹ ਘੱਟ ਤਨਖਾਹ ਵਾਲੀਆਂ ਹੁੰਦੀਆਂ ਹਨ। ਆਮ ਤੌਰ ਤੇ ਉਤਲੇ ਪੱਧਰ ਅਤੇ ਵੱਧ ਤਨਖਾਹ ਵਾਲੀਆਂ ਨੌਕਰੀਆਂ ਬਾਹਰਲੇ ਅਮੀਰ ਮੁਲਕਾਂ ਦੇ ਵਸ਼ਿੰਦਿਆਂ ਜਾਂ ਗਰੀਬ ਦੇਸ਼ਾਂ ਦੇ ਉਪਰਲੇ ਤਬਕੇ ਦੇ, ਬਾਹਰੋਂ ਪੜ੍ਹਕੇ ਆਏ ਲੋਕਾਂ ਨੂੰ ਮਿਲਦੀਆਂ ਹਨ। ਗਰੀਬ ਦੇਸ਼ਾਂ ਦੇ ਆਮ ਲੋਕਾਂ ਨੂੰ ਵੇਟਰਾਂ, ਹੋਟਲਾਂ ਵਿਚ ਸਫਾਈ ਕਰਨ, ਗੌਲਫ ਦੀਆਂ ਗਰਾਉਂਡਾ ਵਿਚ 'ਕੈਡੀਜ' (ਹਾਕੀਆਂ ਚੁੱਕਣ ਵਾਲੇ), ਟੈਕਸੀ ਡਰਾਈਵਰਾਂ ਆਦਿ ਵਰਗੀਆਂ ਨੌਕਰੀਆਂ ਮਿਲਦੀਆਂ ਹਨ। ਇਹਨਾਂ ਨੌਕਰੀਆਂ ਦੀਆਂ ਤਨਖਾਹਾਂ ਬਹੁਤ ਹੀ ਘੱਟ ਹੁੰਦੀਆਂ ਹਨ। ਇਸ ਤਰ੍ਹਾਂ ਸੈਰ-ਸਪਾਟੇ ਦੀ ਸਨਅਤ ਤੋਂ ਨੌਕਰੀਆਂ ਪੈਦਾ ਹੋਣ ਵਾਲੀ ਗੱਲ ਵਿਚ ਵੀ ਬਹੁਤਾ ਵਜ਼ਨ ਨਹੀ ਹੈ।

ਸੈਰ-ਸਪਾਟੇ ਦੀ ਸਨਅਤ ਨਾਲ ਗਰੀਬ ਦੇਸ਼ਾਂ ਦੇ ਸਮਾਜ ਉਪਰ ਬੜੇ ਗੰਭੀਰ ਅਸਰ ਪੈਂਦੇ ਹਨ। ਇਹਨਾਂ ਅਸਰਾਂ ਵਿਚੋਂ ਇਕ ਅਸਰ ਹੈ ਵੇਸਵਾ-ਗਮਨੀ ਦਾ ਪੈਦਾ ਹੋਣਾ ਤੇ ਫੈਲਣਾ। ਅੱਜ ਥਾਈਲੈਂਡ ਵਿਚ 10 ਲੱਖ ਔਰਤਾਂ ਵੇਸਵਾਗਮਨੀ ਦਾ ਧੰਦਾ ਕਰਦੀਆਂ ਹਨ। ਦੱਖਣੀ ਕੋਰੀਆ ਵਿਚ 2 ਲੱਖ 60 ਹਜ਼ਾਰ, ਫਿਲਪੀਨ ਵਿਚ 2-3 ਲੱਖ ਵਿਚਕਾਰ ਵੇਸਵਾਵਾਂ ਹਨ। ਇਹਨਾਂ ਦੇਸ਼ਾਂ ਦੀ ਕੁੱਲ ਵੇਸਵਾਗਮਨੀ ਨੂੰ ਸੈਰ-ਸਪਾਟੇ ਨਾਲ ਨਹੀ ਜੋੜਿਆ ਜਾ ਸਕਦਾ, ਕਿਉਂਕਿ ਇਸ ਵਿਚੋਂ ਕੁੱਝ ਇਹਨਾਂ ਦੇਸ਼ਾਂ ਦੇ ਘਰੋਗੀ ਕਾਰਨਾਂ ਕਰਕੇ ਅਤੇ ਕੁੱਝ ਵੀਤਨਾਮ ਦੀ ਜੰਗ ਦੌਰਾਨ ਅਤੇ ਅਮਰੀਕੀ ਫੌਜੀ ਅੱਡਿਆਂ ਤੇ ਅਮਰੀਕੀ ਫੌਜੀਆਂ ਦੀਆਂ ਲੋੜਾਂ ਨੂੰ ਪੂਰਾ ਕਰਨ ਲਈ ਸ਼ੁਰੂ ਹੋਈ ਸੀ। ਪਰ ਇਹ ਗੱਲ ਸਹੀ ਹੈ ਕਿ ਹੁਣ ਇਹਨਾਂ ਵਿਚੋਂ ਬਹੁਗਿਣਤੀ ਵੇਸਵਾਵਾਂ ਅਮੀਰ ਦੇਸ਼ਾਂ ਤੋਂ ਆਉਣ ਵਾਲੇ ਸੈਲਾਨੀਆਂ ਦੀ ਲੋੜ-ਪੂਰਤੀ ਕਰਦੀਆਂ ਹਨ। ਇਕ ਸਰਵੇ ਅਨੁਸਾਰ ਜਾਪਾਨ, ਸੰਯੁਕਤ ਰਾਜ ਅਮਰੀਕਾ, ਅਸਟਰੇਲੀਆ ਅਤੇ ਪੱਛਮੀ ਯੂਰਪ ਤੋਂ ਉੱਤਰੀ-ਪੂਰਬੀ ਏਸ਼ੀਆ ਵਿਚ ਸੈਰ ਲਈ ਆਉਣ ਵਾਲੇ ਮਰਦਾਂ ਵਿਚੋਂ 70 ਤੋਂ 80 ਪ੍ਰਤੀਸ਼ਤ ਮਰਦ ਲਿੰਗਕ ਮਨਪਰਚਾਵੇ ਲਈ ਆਉਂਦੇ ਹਨ। ਏਸ਼ੀਆ, ਲਾਤੀਨੀ ਅਮਰੀਕਾ ਅਤੇ ਅਫਰੀਕਾ ਦੇ ਕਈ ਹੋਰ ਦੇਸ਼ਾਂ (ਜਿਵੇਂ ਮਲੇਸ਼ੀਆ, ਤਾਇਵਾਨ, ਫਿਜੀ, ਹਵਾਈ ਆਦਿ) ਵਿਚ ਵੀ ਅੰਤਰਰਾਸ਼ਟਰੀ ਸੈਰ-ਸਪਾਟੇ ਨੇ ਵੇਸਵਾਗਮਨੀ ਨੂੰ ਪੈਦਾ ਕੀਤਾ ਹੈ। ਕਈ ਲੋਕ ਅੰਤਰ-ਰਾਸ਼ਟਰੀ ਸੈਰ-ਸਪਾਟੇ ਨਾਲ ਪੈਦਾ ਹੋਈ ਵੇਸਵਾਗਮਨੀ ਦਾ ਬੜੀ ਬੇਸ਼ਰਮੀ ਨਾਲ ਸਮਰਥਨ ਕਰਦੇ ਹਨ। ਜਿਵੇਂ ਥਾਈਲੈਂਡ ਵਿਚ ਜਾਪਾਨ ਤੋਂ ਆਏ ਇਕ ਸੈਲਾਨੀ ਨੇ ਇਕ ਬਿਆਨ ਵਿਚ ਕਿਹਾ, "ਮੈਂ ਇਥੇ ਆਕੇ ਅਨੈਤਿਕ ਮਹਿਸੂਸ ਨਹੀ ਕਰਦਾ ਕਿਉਂਕਿ ਮੈਂ ਇਕ ਤਰ੍ਹਾਂ ਨਾਲ ਥਾਈਲੈਂਡ ਦੀ ਆਰਥਿਕਤਾ ਵਿਚ ਯੋਗਦਾਨ ਪਾ ਰਿਹਾ ਹਾਂ।" ਇਸ ਹੀ ਤਰ੍ਹਾਂ ਅੰਤਰਰਾਸ਼ਟਰੀ ਸੈਰ-ਸਪਾਟੇ ਦੇ ਸਮਰਥਕ ਦੋ ਆਰਥਿਕ ਮਾਹਿਰਾਂ ਦਾ ਫਿਜੀ ਦੇ ਸੰਬੰਧ ਵਿਚ ਕਹਿਣਾ ਹੈ, "ਵੇਸਵਾਗਮਨੀ ਸਥਾਨਕ ਸਨਅਤ ਹੈ ਜਿਹੜੀ ਬੇਹੁਨਰ ਔਰਤਾਂ, ਜਿਹਨਾਂ ਕੋਲ ਹੋਰ ਕੋਈ ਕੰਮ ਨਹੀ ਹੈ, ਨੂੰ ਕੰਮ ਦਿੰਦੀ ਹੈ। ਇਹਦੇ ਲਈ ਵਿਦੇਸ਼ੀ ਸਰਮਾਏ ਦੀ ਲੋੜ ਨਹੀ ਪੈਂਦੀ। ਸਗੋਂ ਇਸ ਨਾਲ ਵੱਡੀ ਮਾਤਰਾ ਵਿਚ ਵਿਦੇਸ਼ੀ ਮੁਦਰਾ ਕਮਾਈ ਜਾਂਦੀ ਹੈ...।" ਇਸ ਦੇ ਨਾਲ ਹੀ ਗਰੀਬ ਦੇਸ਼ਾਂ ਵਿਚ ਇਸ ਧੰਦੇ ਦਾ ਵਿਰੋਧ ਵੀ ਬੜੇ ਜ਼ੋਰਾਂ-ਸ਼ੋਰਾਂ ਨਾਲ ਹੋ ਰਿਹਾ ਹੈ। ਜਿਵੇਂ ਦੱਖਣੀ ਕੋਰੀਆ ਵਿਚ ਕੋਰੀਆ ਚਰਚ ਵਿਮੇਨ ਯੁਨਾਈਟਿਡ, ਫਿਲਪੀਨ ਵਿਚ ਫਿਲਪੀਨ ਵਿਮੇਨ ਰੀਸਰਚ ਕੁਲੇਕਟਿਡ, ਈਕੁਮੀਨੀਕਲ ਕੋਆਲੀਸ਼ਨ ਆਨ ਥਰਡ ਵਰਲਡ ਆਦਿ ਵਰਗੀਆਂ ਜਥੇਬੰਦੀਆਂ ਇਸਦਾ ਵਿਰੋਧ ਕਰ ਰਹੀਆਂ ਹਨ।

ਅੰਤਰਰਾਸ਼ਟਰੀ ਸੈਰ-ਸਪਾਟੇ ਨਾਲ ਵੇਸਵਾਗਮਨੀ ਇਸ ਤਰ੍ਹਾਂ ਜੁੜੀ ਹੋਈ ਹੈ ਕਿ ਅਮੀਰ ਦੇਸ਼ਾਂ ਵਿਚ ਸੈਰ-ਸਪਾਟੇ ਦੀ ਇਸ਼ਤਿਹਾਰਬਾਜੀ ਵਿਚ ਇਸਦਾ ਖੁਲ੍ਹਾਂ ਜ਼ਿਕਰ ਹੁੰਦਾ ਹੈ। ਇਹਨਾਂ ਇਸ਼ਤਿਹਾਰਾਂ ਵਿਚ ਗਰੀਬ ਦੇਸ਼ਾਂ ਦੇ ਲੋਕਾਂ ਤੇ ਖਾਸ ਕਰਕੇ ਔਰਤਾਂ ਬਾਰੇ ਬੜੀ ਹੀ ਨੀਵੀਂ ਪੱਧਰ ਦਾ ਵਰਨਣ ਹੁੰਦਾ ਹੈ। ਜਰਮਨੀ ਦੇ ਸ਼ਹਿਰ ਫਰੈਂਕਫਰਟ ਵਿਚ ਛਪੇ ਇਕ ਇਸ਼ਤਿਹਾਰ ਵਿਚ ਇਸ ਤਰ੍ਹਾਂ ਲਿਖਿਆ ਸੀ, "ਏਸ਼ੀਆ ਦੀਆਂ ਔਰਤਾਂ... ਦੇ ਜਿਸਮ ਨਿੱਘੇ ਅਤੇ ਸ਼ਨੀਲ ਵਰਗੇ ਮੁਲਾਇਮ ਹਨ।" ਇਸ ਤਰ੍ਹਾਂ ਦੇ ਇਸ਼ਤਿਹਾਰਾਂ ਨੂੰ ਦੇਖ ਕੇ ਤਾਂ ਇਹ ਹੀ ਕਿਹਾ ਜਾ ਸਕਦਾ ਹੈ ਅਮੀਰ ਦੇਸ਼ਾਂ ਤੋਂ ਆਉਣ ਵਾਲੇ ਸੈਲਾਨੀਆਂ ਵਿਚੋਂ ਬਹੁਗਿਣਤੀ ਗਰੀਬ ਦੇਸ਼ਾਂ ਨੂੰ ਵੇਸਵਾਗਮਨੀ ਦਾ ਅੱਡਾ ਹੀ ਸਮਝਦੇ ਹਨ।

ਅੰਤਰਰਾਸਟਰੀ ਸੈਰ-ਸਪਾਟੇ ਨਾਲ ਸੰਬੰਧਤ ਇਕ ਗੱਲ ਇਹ ਹੈ ਕਿ ਗਰੀਬ ਦੇਸ਼ਾਂ ਦੇ ਵਸੀਲੇ ਅਤੇ ਸਾਧਨ ਅਮੀਰ ਦੇਸ਼ਾਂ ਤੋਂ ਆਏ ਸੈਲਾਨੀਆਂ ਦੀ 'ਸੇਵਾ' ਖਾਤਰ ਵਰਤੇ ਜਾਂਦੇ ਹਨ। ਨਤੀਜੇ ਵੱਜੋਂ ਗਰੀਬ ਮੁਲਕਾਂ ਦੇ ਲੋਕਾਂ ਨੂੰ ਕਿੱਲਤ ਦਾ ਸਾਹਮਣਾ ਕਰਨਾ ਪੈਂਦਾ ਹੈ। ਉਦਾਹਰਣ ਲਈ ਹਿੰਦੁਸਤਾਨ ਵਿਚ ਗੋਆ ਦੇ ਇਲਾਕੇ ਵਿਚ ਹੋਟਲਾਂ ਵਿਚ ਸੈਲਾਨੀਆਂ ਦੀ ਸਹੂਲਤਾਂ ਲਈ ਫਲੱਸ਼ ਟੱਟੀਆਂ ਅਤੇ ਸਵੀਮਿੰਗ ਪੂਲਾਂ ਦੀ ਪਾਣੀ ਦੀ ਲੋੜ ਨੂੰ ਪੂਰਾ ਕਰਨ ਲਈ ਗੋਆ ਦੇ ਸਥਾਨਕ ਵਸ਼ਿੰਦਿਆਂ ਨੂੰ ਪਾਣੀ ਦੀ ਘਾਟ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਇਕ 18 ਮੋਰੀਆਂ ਵਾਲੀ ਗੌਲਫ ਦੀ ਗਰਾਂਉਡ ਨੂੰ ਇਕ ਦਿਨ ਵਿਚ 5,000 ਘਣ ਮੀਟਰ ਪਾਣੀ ਦੀ ਲੋੜ ਪੈਂਦੀ ਹੈ। ਏਨਾ ਪਾਣੀ ਇਕ ਗਰੀਬ ਦੇਸ਼ ਵਿਚ 2000 ਪਰਿਵਾਰਾਂ ਦੀ ਰੋਜ਼ਾਨਾ ਲੋੜ ਪੂਰਾ ਕਰਨ ਲਈ ਕਾਫੀ ਹੈ। ਥਾਈਲੈਂਡ ਵਰਗੇ ਦੇਸ਼ ਵਿਚ ਜਿੱਥੇ ਕਈ ਇਲਾਕਿਆਂ ਵਿਚ ਲੋਕਾਂ ਨੂੰ ਸੋਕੇ ਵਰਗੀ ਹਾਲਤ ਦਾ ਸਾਹਮਣਾ ਕਰਨਾ ਪੈ ਰਿਹਾ ਹੈ ਉਥੇ ਗੌਲਫ ਦੀਆਂ ਗਰਾਂਉਡਾਂ ਨੂੰ ਹਰਾ ਭਰਾ ਰੱਖਣ ਲਈ ਪਾਣੀ ਲਗਾਤਾਰ ਮਿਲ ਰਿਹਾ ਹੈ।

ਹੁਣ ਤੱਕ ਵਿਸਥਾਰ ਵਿਚ ਵਿਚਾਰੇ ਅਸਰਾਂ ਤੋਂ ਬਿਨਾਂ ਅੰਤਰਰਾਸ਼ਟਰੀ ਸੈਰ-ਸਪਾਟੇ ਦੇ ਗਰੀਬ ਦੇਸ਼ਾਂ ਦੇ ਵਾਤਾਵਰਣ, ਸਭਿਆਚਾਰਕ ਅਤੇ ਪਰਿਵਾਰਕ ਜੀਵਨ ਤੇ ਵੀ ਕਈ ਤਰ੍ਹਾਂ ਦੇ ਨਾਂਹ ਪੱਖੀ ਅਸਰ ਪੈਂਦੇ ਹਨ। ਅਜਿਹਾ ਇਸ ਲਈ ਹੁੰਦਾ ਹੈ ਕਿਉਂਕਿ ਗਰੀਬ ਦੇਸ਼ਾਂ ਅਤੇ ਅਮੀਰ ਦੇਸ਼ਾਂ ਵਿਚਕਾਰ ਰਿਸ਼ਤਾ ਨਾ-ਬਰਾਬਰੀ ਵਾਲਾ ਹੈ। ਅਜਿਹੇ ਰਿਸ਼ਤੇ ਵਿਚ ਜੋ ਕਮਜ਼ੋਰ ਹੁੰਦਾ ਹੈ ਉਹ ਹੀ ਸਦਾ ਨੁਕਸਾਨ ਝਲਦਾ ਹੈ। ਸਯੁੰਕਤ ਰਾਜ ਅਮਰੀਕਾ ਦੇ ਨੇੜੇ ਇਕ ਟਾਪੂ, ਹਵਾਈ, ਹੈ ਜਿੱਥੇ ਉੱਤਰੀ ਅਮਰੀਕਾ ਤੋਂ ਵੱਡੀ ਗਿਣਤੀ ਵਿਚ ਲੋਕ ਸੈਰ ਲਈ ਜਾਂਦੇ ਹਨ। ਉਸ ਬਾਰੇ ਗੱਲ ਕਰਦਿਆਂ ਈਕੁਮੀਨੀਕਲ ਕੋਆਲਿਸ਼ਨ ਆਨ ਥਰਡ ਵਰਲਡ ਦਾ ਕਹਿਣਾ ਹੈ, "ਸੈਰ ਸਪਾਟੇ ਦੀ ਸਨਅਤ ਦੇ ਸਮਰਥਕਾਂ ਦੇ ਦਾਅਵਿਆਂ ਦੇ ਉਲਟ, ਹਵਾਈ ਦੀ ਸੱਭ ਤੋਂ ਵੱਡੀ ਸਨਅਤ ਨੇ ਹਵਾਈ ਦੇ ਸਥਾਨਕ ਗਰੀਬ ਲੋਕਾਂ ਨੂੰ ਫਾਇਦਾ ਨਹੀ ਪਹੁੰਚਾਇਆ। ... (ਹਵਾਈ ਵਿਚ) ਇਹ ਸਨਅਤ ਹਵਾਈ ਦੇ ਲੋਕਾਂ ਨੇ ਸ਼ੁਰੂ ਨਹੀਂ ਕੀਤੀ ਸਗੋਂ ਇਹ ਉਹਨਾਂ ਲੋਕਾਂ ਨੇ ਸ਼ੁਰੂ ਕੀਤੀ ਹੈ ਜੋ ਰਾਸ਼ਟਰੀ ਅਤੇ ਅੰਤਰਰਾਸ਼ਟਰੀ ਪੱਧਰ ਤੇ ਪੈਸੇ ਅਤੇ ਤਾਕਤ ਵਾਲੇ ਹਨ। ਸੈਰ-ਸਪਾਟੇ ਦੀ ਸਨਅਤ ਦਾ ਵਿਕਾਸ ਉਸ ਆਰਥਿਕਤਾ ਤੇ ਨਿਰਭਰ ਹੈ ਜੋ ਹਵਾਈ ਦੇ ਲੋਕਾਂ ਵਿਚ ਗਰੀਬੀ ਪੈਦਾ ਕਰਦੀ ਹੈ।" ਹਵਾਈ ਦੇ ਸੰਬੰਧ ਵਿਚ ਕਹੇ ਇਹ ਸ਼ਬਦ ਦੂਜੇ ਗਰੀਬ ਦੇਸ਼ਾਂ ਦੀ ਹਾਲਤ ਉੱਪਰ ਵੀ ਬਿਲਕੁਲ ਢੁੱਕਦੇ ਹਨ।

**ਅੰਕੜੇ ਤੇ ਜਾਣਕਾਰੀ:**


1. ਡੇਵਿਡ ਹੈਰੀਸਨ ਵੱਲੋਂ ਸੰਪਾਦਤ ਅਤੇ ਟਰਾਂਟੋ ਦੀ ਹੇਲਸਟਿਡ ਪਰੈਸ ਵੱਲੋਂ ਪ੍ਰਕਾਸ਼ਤ ਕੀਤੀ ਟੂਰੀਜਮ ਐਂਡ ਲੈਸ ਡਿਵੈਲਪਡ ਕੰਟਰੀਜ਼ ਨਾਂ ਦੀ ਕਿਤਾਬ।
2. ਟਰਾਂਟੋ ਤੋਂ ਛਪਣ ਵਾਲੇ ਪਰਚੇ ਨਿਊ ਇੰਟਰਨੈਸ਼ਨਲਿਸਟ, ਦਾ ਜੁਲਾਈ 93 ਦਾ ਅੰਕ।
3. ਪੀਨਾਂਗ, ਮਲੇਸ਼ੀਆ, ਤੋਂ ਛਪਣ ਵਾਲੇ ਪਰਚੇ ਥਰਡ ਵਰਲਡ ਰੀਸਰਜੈਂਟ ਦਾ ਜੂਨ 93 ਦਾ ਅੰਕ।




## WANT TO SELL FASTER?

LOOKING FOR A GOOD DEAL?

**List with well known Indo-Canadian Personality**



### *Darshan Bains*

**Res: 275-2533** **Pager: 667-0884**




**Multiple Realty**
**2298 Kingsway**
**Vancouver**
**Ph: 434-1431**

---

## DOSANJH & CO.

Barristers & Solicitors

**Ujjal Dosanjh** **Thomas Wooley**

**Indra Thind**

**With over 13 yrs. experience in:**

- **Personal Injury (ICBC)**
  (handled on Contingency (%) fee basis)
- **Divorce & Family Cases**
- **Criminal Trials**
- **Supreme Court Civil Trials**
- **All Immigration Matters**
- **Workers Compensation Matters**

**#202-5887 Victoria Dr.**
**Vancouver, BC V5P 3W5** **327–6381**

---

## ਮਾਉਂਟ ਐਵਰੈਸਟ ਗੈਸ ਐਂਡ ਪਲੰਬਿੰਗ ਲਿਮ.

ਅਸੀਂ ਘਰਾਂ ਅਤੇ ਵਪਾਰਕ ਬਿਲਡਿੰਗਾਂ ਦੀ ਹੀਟਿੰਗ ਅਤੇ ਪਲੰਬਿੰਗ ਦਾ ਕੰਮ ਬਹੁਤ ਹੀ ਤਸੱਲੀਬਖ਼ਸ਼ ਅਤੇ ਵਾਜ਼ਬ ਕੀਮਤ ਤੇ ਕਰਦੇ ਹਾਂ।

*Our motto is your satisfaction*

**ਹੋਰ ਜਾਣਕਾਰੀ ਲਈ ਅਤੇ ਫਰੀ ਐਸਟੀਮੇਟ ਲਈ ਅੱਜ ਹੀ ਫੋਨ ਕਰੋ:**

**ਸੁਰਜੀਤ ਸਿੰਘ ਮਾਹਲ ਨੂੰ**
**Ph: (604) 572-1277**
**Pager: 680-6941**

---

ਸਰੀ-ਡੈਲਟਾ ਦੀ ਪੰਜਾਬੀ ਮਾਰਕੀਟ ਵਿਚ ਵਿਆਹ-ਸ਼ਾਦੀ ਦੇ ਸਾਮਾਨ ਦਾ ਬੀ.ਸੀ. ਦਾ ਸੱਭ ਤੋਂ ਵੱਡਾ ਸਟੋਰ।

**Delta Wedding Centre**
**9463- 120th St.** (95 Ave. & Scott Rd)
**Delta, B.C.**
**Ph: (604) 589-3656**

ਵਿਆਹ ਸ਼ਾਦੀਆਂ ਦੇ ਕਾਰਡ, ਤਾਜ਼ੇ ਅਤੇ ਸਿਲਕ ਦੇ ਫੁੱਲ, ਕਾਰਾਂ ਤੇ ਪਾਉਣ ਵਾਲੇ ਫੁੱਲਾਂ ਦਸੇ ਜਾਲ, ਮਹਿੰਦੀ ਚੂੜੇ ਤੇ ਕਲੀਰੇ ਤੇ ਵਿਆਹ ਦਾ ਹਰ ਤਰ੍ਹਾਂ ਦਾ ਸਾਮਾਨ, ਹਸਪਤਾਲ ਜਾਂ ਘਰ ਲਿਜਾਣ ਲਈ ਫੁਲਾਂ ਦੇ ਗੁਲਦਸਤੇ, ਬੱਚਿਆਂ ਦੇ ਜਨਮਦਿਨ ਦਾ ਸਾਮਾਨ, ਹਰ ਮੌਕੇ ਤੇ ਦੇਣ ਲਈ ਗਿਫਟ ਆਦਿ ਮਿਲਦੇ ਹਨ।

### ਹਾਲ ਵਿਚ ਡੈਕੋਰੇਸ਼ਨ ਦਾ ਪੂਰਾ ਪ੍ਰਬੰਧ ਹੈ।

ਹਾਲ ਡੈਕੋਰੇਸ਼ਨ ਵਾਸਤੇ ਕਿਰਾਏ ਤੇ ਕੇਕ, ਆਰਚ, ਗਜ਼ੀਬੋ, ਫੁੱਲਾਂ ਦੀਆਂ ਟੋਕਰੀਆਂ ਅਤੇ ਹਰ ਲੋੜੀਂਦਾ ਸਾਮਾਨ ਹੈ। ਵੱਖ ਵੱਖ ਰੰਗਾਂ ਵਿਚ ਟੇਬਲਾਂ ਦੀਆਂ ਸਕੱਰਟਾਂ, ਕਪੜੇ, Streamers, Bells, Fans, Plume Pens, Guest Books, Ribbons, Candles, Candies ਅਤੇ ਕੇਕ ਮਿਲਦੇ ਹਨ।

ਹੋਰ ਜਾਣਕਾਰੀ ਲਈ:

ਮੈਨੇਜਰ:ਮੱਖਣ ਟੁੱਟ ਫਲੋਰੈਸਟ:ਗੁਰਬਖਸ਼ਕੌਰ ਦਿਉ।

# ਮੂਸ ਆਨ ਦਾ ਲੂਸ

## ਸਤਵੰਤ ਦੀਪਕ

ਉਸ ਦਿਨ ਸ਼ਾਮ ਦੇ ਘੁਸਮੁਸੇ ਜਿਹੇ 'ਚ ਅਚਨਚੇਤ ਹੀ ਉਹ ਇਸ ਸ਼ਹਿਰ ਵਿਚ 'ਪਰਗਟ' ਹੋ ਗਿਆ ਸੀ। ਫੈਡਰਲ ਚੋਣਾਂ ਸਿਰ 'ਤੇ ਸਨ ਅਤੇ ਸਮੁੱਚੇ ਦੇਸ਼ ਵਿਚ ਚੋਣ-ਪਰਚਾਰ ਮੁਹਿੰਮ ਪੂਰੇ ਜ਼ੋਰਾਂ 'ਤੇ ਸੀ।

ਕਿਸੇ ਦੇ ਚਿੱਤ ਚੇਤੇ ਵੀ ਨਹੀ ਸੀ ਕਿ ਅਜਿਹੇ ਨਾਜ਼ੁਕ ਸਮੇਂ, ਜਦੋਂ ਲੀਡਰ ਲੋਕ ਸਵੇਰੇ ਨਾਸ਼ਤਾ ਕਿਸੇ ਸ਼ਹਿਰ ਕਰਦੇ ਹਨ, ਦੁਪਹਿਰ ਦਾ ਖਾਣਾ ਕਿਸੇ ਹੋਰ ਸ਼ਹਿਰ ਖਾਂਦੇ ਹਨ ਅਤੇ ਰਾਤ ਨੂੰ ਕਿਸੇ ਹੋਰ ਥਾਂ ਡਿਨਰ ਛਕਦੇ ਹਨ, ਇਹ ਮਨਹੂਸ ਜਾਨਵਰ ਵਿਚ ਆਪਣਾ ਢਾਨਾ ਆਣ ਗੱਡੇਗਾ। ਬੜਾ ਹੀ ਅਜੀਬ ਕਿਸਮ ਦਾ ਚੌਪਾਇਆ ਸੀ ਇਹ ਜੋ ਗੁਰਮੀਤ ਨੇ ਪਹਿਲਾਂ ਨਹੀਂ ਸੀ ਵੇਖਿਆ ਭਾਵੇਂ ਉਸ ਨੂੰ ਇਥੇ ਰਹਿੰਦਿਆਂ ਪੰਜ ਵਰ੍ਹੇ ਹੋ ਚੱਲੇ ਸਨ। ਰਾਤ ਦੇ ਲੇਟ-ਨਾਈਟ ਨਿਊਜ਼-ਬੁਲਿਟਨ ਵਿਚ ਕੈਨੇਡੀਅਨ ਬਕਵਾਸ ਕਾਰਪੋਰੇਸ਼ਨ ਦੇ ਨੈਸ਼ਨਲ ਟੀ. ਵੀ. ਚੈਨਲ 'ਤੇ ਮਾੜੀ ਜਿਹੀ ਝਾਤ ਹੀ ਪੁਆਈ ਸੀ। ਛੇ-ਸੱਤ ਫੁੱਟ ਉੱਚਾ ਤੇ ਨਰੋਈ ਦੇਹ ਵਾਲਾ ਇਹ ਜਾਨਵਰ ਗੁਰਮੀਤ ਨੂੰ ਰੋਝ ਵਰਗਾ ਜਾਪਦਾ ਸੀ। ਇਸ ਦੀਆਂ ਟੰਗਾਂ ਅਤੇ ਖੁਰ ਗਊ ਵਰਗੇ ਸਨ ਅਤੇ ਸਿਰ ਤੇ ਅੱਖਾਂ ਬਾਰਾਂ-ਸਿੰਗੇ ਵਰਗੀਆਂ ਸਨ। ਮਾਸੂਮਤਾ ਅਤੇ ਭੋਲੇਪਣ ਦਾ ਅਜੀਬੋ ਗਰੀਬ ਨਮੂਨਾਂ ਸੀ ਇਹ ਜਾਨਵਰ।

ਇਸ ਸ਼ਹਿਰ ਵਿਚ ਉਹ ਕਾਹਦਾ ਆਇਆ, ਕਿ ਸਮਝੋ ਬੱਸ ਸਾਰਾ ਸ਼ਹਿਰ ਹੀ ਹਰਕਤ ਵਿਚ ਆਇਆ ਫਿਰਦਾ ਸੀ। ਇਹ ਸ਼ਹਿਰ ਕੋਈ ਆਮ ਸ਼ਹਿਰ ਨਹੀ ਸੀ ਬਲਕਿ ਦੇਸ਼ ਦੀ ਰਾਜਧਾਨੀ ਸੀ। ਲੁੱਕ, ਪੱਥਰ, ਕੰਕਰੀਟ ਤੇ ਲੋਹੇ ਦੇ ਇਸ ਸ਼ਹਿਰ ਵਿਚ ਹਰ ਕੰਮ ਡਸਿਪਲਨ ਨਾਲ ਹੁੰਦਾ ਸੀ। ਇਹ ਨਵੀ ਬਿਪਤਾ ਆਣ ਪਈ ਸੀ, ਨਹੀ ਤਾਂ ਕਿਹੜੀ ਪਾਰਟੀ ਦੇ ਕਿਹੜੇ ਲੀਡਰ ਦਾ ਦਿਮਾਗ ਫਿਰਿਆ ਸੀ ਕਿ ਆਪਣਾ ਕੀਮਤੀ ਵਕਤ ਮੂਸ ਬਾਰੇ ਸੋਚਣ 'ਚ ਨਸ਼ਟ ਕਰਦੇ। ਉਹ ਤਾਂ ਵਿਚਾਰੇ ਪਹਿਲਾਂ ਹੀ ਹੱਥਾਂ ਪੈਰਾਂ 'ਚ ਆਏ ਫਿਰਦੇ ਸਨ।

ਮੁਲਕ ਵਿਚ ਪਿਛਲੇ ਕਿੰਨੇ ਈ ਵਰ੍ਹਿਆਂ ਤੋਂ ਹਾਲਾਤ ਬਦਤਰ ਹੋ ਰਹੇ ਸਨ। ਦੁਨੀਆਂ ਭਰ ਵਿਚ ਚਲ ਰਹੇ ਆਰਥਕ ਮੰਦਵਾੜੇ ਦਾ ਇਸ ਦੇਸ਼ 'ਤੇ ਮਾੜੂ ਅਸਰ ਹੋਇਆ ਸੀ। ਕਹਿੰਦੇ ਕਹਾਉਂਦੇ ਮੁਲਕਾਂ ਦਾ ਧੂੰਆਂ ਨਿਕਲਿਆ ਪਿਆ ਸੀ, ਫਿਰ ਇਹ ਮੁਲਕ ਤਾਂ ਕਿਹੜੇ ਖੇਤ ਦੀ ਮੂਲੀ ਸੀ। ਅਮਰੀਕਾ ਵਰਗੇ ਸ਼ਕਤੀਸ਼ਾਲੀ ਦੇਸ਼ ਨੇ ਤਾਂ ਥਾਂ ਥਾਂ ਬੋਰਾਂ ਲਾਈਆਂ ਹੋਈਆਂ ਸਨ। ਜਦੋਂ ਮਾੜੀ ਜਿਹੀ ਵੀ ਮੰਦੀ ਹਾਲਤ ਹੋਈ, ਕੋਈ ਨਾ ਕੋਈ ਪੁਆੜਾ ਪਾਤਾ। ਕਦੇ ਵੀਅਤਨਾਮ 'ਤੇ ਹਮਲਾ ਕਰਤਾ ਕਦੇ ਇਰਾਕ 'ਤੇ। ਨੋਰੀਆਗਾ ਨੂੰ ਤਾਂ ਉਹ ਘਰੋਂ ਈ ਚੁੱਕ ਲਿਆਏ। ਜਦੋਂ ਵੀ ਅਮਰੀਕਾ ਦੀਆਂ ਫੈਕਟਰੀਆਂ ਵਿਚ ਬਣਿਆਂ ਅਸਲਾ ਨਾ ਵਿਕਦਾ ਜਾਂ ਹੋਰ ਮੁਲਕਾਂ ਵਿਚ ਅਮਨ ਅਮਾਨ ਹੁੰਦਾ ਤਾਂ ਇਧਰ ਕਾਰਖ਼ਾਨੇ ਬੰਦ ਹੋਣ ਲਗਦੇ। ਮਜ਼ਦੂਰਾਂ ਦੀ ਛਾਂਟੀ ਹੋਣ ਲੱਗਦੀ। ਕਾਰਖ਼ਾਨੇਦਾਰ ਪਿੰਕ-ਸਲਿੱਪਾਂ ਦੇ ਕੇ ਨਿਸ਼ਚਿੰਤ ਹੋ ਜਾਂਦੇ। ਮਜ਼ਦੂਰ ਵਿਚਾਰੇ ਯਬਕਦੇ ਫਿਰਦੇ। ਕਨੇਡਾ ਵਰਗੇ ਮੁਲਕ ਕੋਲ ਕਿਹੜੀ ਖੈਰ ਸੀ ਜਿਸ ਨੂੰ ਲੁੱਟਿਆ ਜਾ ਸਕਦਾ। ਇਹ ਤਾਂ ਗਊ ਵਰਗਾ ਸਾਊ ਮੁਲਕ ਸੀ।

... ਤੇ ਇਸ ਗਊ ਵਰਗੇ ਸਾਊ ਮੁਲਕ ਦੇ ਆਪਣੇ ਮਸਲੇ ਸਨ। ਆਰਥਕ ਮੰਦਵਾੜੇ 'ਚ ਇਥੇ ਵੀ ਪੂਰਾ ਵੱਟ ਚੜ੍ਹੀ ਜਾਂਦਾ ਸੀ। ਸਭ ਤੋਂ ਵੱਡਾ ਮਸਲਾ ਫਰੀ ਟਰੇਡ ਦਾ ਸੀ ਜੋ ਅਮਰੀਕਾ ਨਾਲ ਹੋਇਆ ਸੀ। ਮੈਕਸੀਕੋ ਨਾਲ ਅਜੇ ਗੱਲਬਾਤ ਚੱਲ ਰਹੀ ਸੀ। ਸੱਤਾਧਾਰੀ ਪਾਰਟੀ ਇਸ ਸਮਝੌਤੇ ਨੂੰ ਦੇਸ਼ ਦੀ ਹਰ ਸਮੱਸਿਆ ਦਾ ਸਹੀ ਹੱਲ ਕਹਿ ਰਹੀ ਸੀ। ਫਰੀ ਟਰੇਡ ਨਾਲ ਦੋਹਾਂ ਦੇਸ਼ਾਂ ਦੇ ਸੰਬੰਧ ਸੁਧਰਨੇ ਸਨ, ਭਾਰੀ ਮਾਤਰਾ 'ਚ ਸਮਾਨ ਤਿਆਰ ਕਰਨ ਵਾਲੇ ਕਾਰਖ਼ਾਨੇ, ਮਿੱਲਾਂ ਅਤੇ ਖਾਣਾਂ 'ਚ ਰੁਜ਼ਗਾਰ ਦੇ ਵਧੇਰੇ ਮੌਕੇ ਮਿਲਣੇ ਸਨ, ਬਣਿਆ ਸਮਾਨ ਬਾਹਰਲੇ ਮੁਲਕਾਂ 'ਚ ਵਿਕਣ ਕਰਕੇ ਵਿਦੇਸ਼ੀ ਮੁਦਰਾ ਪਰਾਪਤ ਹੋਣੀ ਸੀ, ਦੇਸ਼ 'ਚੋਂ ਗਰੀਬੀ, ਬੇਰੁਜ਼ਗਾਰੀ ਤੇ ਹੋਰ ਸਭ ਅਲਾਮਤਾਂ ਖ਼ਤਮ ਹੋ ਜਾਣੀਆਂ ਸਨ। ਵਿਰੋਧੀ ਪਾਰਟੀਆਂ ਹਾਲ ਦੁਹਾਈ ਪਾ ਰਹੀਆਂ ਸਨ ਕਿ ਇਹੋ ਜਿਹਾ ਸਮਝੌਤਾ ਦੇਸ਼ ਨੂੰ ਕੰਗਾਲ ਕਰ ਦੇਵੇਗਾ। ਪਿਛਲੇ ਤਿੰਨ ਸਾਲਾਂ ਵਿਚ ਜਦੋਂ ਦਾ ਫਰੀ ਟਰੇਡ ਹੋਇਆ ਹੈ, ਆਰਥਕ ਅੰਕੜੇ ਇਹੀ ਦਰਸਾਉਂਦੇ ਹਨ ਕਿ ਦੇਸ਼ ਹੌਲੀ ਹੌਲੀ ਅਮਰੀਕਾ ਦੇ ਗਹਿਣੇ ਟਿਕਦਾ ਜਾ ਰਿਹਾ ਹੈ। ਫਰੀ ਟਰੇਡ ਬਰਾਬਰ ਦੀ ਆਰਥਿਕਤਾ ਅਤੇ ਵਸੋਂ ਵਾਲੇ ਦੇਸ਼ਾਂ ਵਿਚ ਹੀ ਸੰਭਵ ਹੁੰਦਾ ਹੈ। ਹੁਣ ਅਮਰੀਕਾ ਦੇ ਕਾਰਖ਼ਾਨਿਆਂ ਦਾ ਬਣਿਆਂ ਸਮਾਨ ਧੜਾ ਧੜ ਇਧਰ ਪਹੁੰਚ ਰਿਹਾ ਸੀ, ਸਿੱਟੇ ਵਜੋਂ ਇਥੇ ਦਿਨੋ ਦਿਨ ਰੁਜ਼ਗਾਰ ਦੇ ਸਾਧਨ ਖ਼ਤਮ ਹੋ ਰਹੇ ਸਨ। ਬੇਰੁਜ਼ਗਾਰੀ ਕਰਕੇ ਗਰੀਬੀ ਅਤੇ ਹੋਰ ਅਲਾਮਤਾਂ ਦੀ ਦਰ ਵਧ ਰਹੀ ਸੀ।

ਫਰੀ ਟਰੇਡ ਬਾਰੇ ਗੁਰਮੀਤ ਨੂੰ ਇਕ ਕਹਾਣੀ ਯਾਦ ਆ ਰਹੀ ਸੀ: ਕਹਿੰਦੇ ਇਕ ਵਾਰੀ ਕਿਸੇ ਜੰਗਲ ਵਿਚ ਇਕ ਹਾਥੀ ਮਰ ਗਿਆ। ਸਰਦੀ ਦੇ ਮੌਸਮ ਵਿਚ ਜੰਗਲ ਦੀ ਇਕ ਪਗਡੰਡੀ 'ਤੇ ਉਹ ਚੁਫਾਲ ਪਿਆ ਸੀ। ਕਰਨੀ ਰੱਬ ਦੀ, ਇਕ ਗਿੱਦੜ ਖੁਰਾਕ ਦੀ ਭਾਲ ਵਿਚ ਘੁੰਮਦਾ ਫਿਰਦਾ ਉਥੇ ਆਣ ਪਹੁੰਚਿਆ। ਉਹਨੇ ਵੇਖਿਆ 'ਹੈਅ ਇਹ ਤਾਂ ਹਾਥੀ ਲੱਗਦਾ ਮਰਿਆ ਪਿਆ। ਮਾੜਾ ਜਿਹਾ ਟੋਹ ਕੇ ਤਾਂ ਵੇਖਾਂ।' ਉਹਨੇ ਹਾਥੀ ਦੇ ਕੰਨ ਨੂੰ ਥੋੜਾ ਜਿਹਾ ਟੋਹਿਆ। ਹਾਥੀ ਨਾ ਹਿਲਿਆ। ਫੇਰ ਉਹਨੇ ਉਸਦੇ ਸੁੰਡ ਨਾਲ ਛੇੜ ਛਾੜ ਕੀਤੀ। ਉਹ ਵੀ ਠੰਡਾ ਪਿਆ ਸੀ। ਪੂਰੀ ਤਸੱਲੀ ਕਰਨ ਵਾਸਤੇ ਉਹਨੇ ਹਾਥੀ ਦੇ ਚੁਫੇਰੇ ਫਿਰ ਕੇ ਜਾਇਜ਼ਾ ਲਿਆ। ਜਦ ਪਿੱਠ ਵਾਲੇ ਮਾਸ ਨੂੰ ਟੋਹਿਆ ਤਾਂ ਪੋਲਾ ਪੋਲਾ ਜਿਹਾ ਲੱਗਿਆ। ਗਿੱਦੜ ਕਈ ਦਿਨਾਂ ਦਾ ਭੁੱਖਾ ਸੀ। ਨਰਮ ਨਰਮ ਮਾਸ ਵੇਖ ਕੇ ਉਸਦੀ ਭੁੱਖ ਹੋਰ ਚਮਕ ਉਠੀ।

ਗਿੱਦੜ ਪੂਰਾ ਘੁਣਤਰੀ ਸੀ। ਉਹਨੇ ਸੋਚਿਆ ਕਿਉਂ ਨਾ ਪਹਿਲਾਂ ਜ਼ਰਾ ਨਰਮ ਨਰਮ ਮਾਲ ਛਕਿਆ ਜਾਵੇ। ਮੋਟੀ ਚਮੜੀ ਵਾਲੇ ਪਾਸੇ ਕਿਹੜਾ ਮੱਥਾ ਮਾਰੇ। ਲਉ ਜੀ ਉਹਨੇ ਤਾਂ ਲੈ ਕੇ ਪੁਜੀਸ਼ਨ ਪਿੱਠ ਵਾਲੇ ਪਾਸਿਉਂ ਛਕਣਾ ਸ਼ੁਰੂ ਕਰ ਦਿਤਾ। ਖੂਬ ਚਿੱਥ ਭਰਕੇ ਖਾਧਾ। ਫਿਰ ਥੋੜਾ ਚਿਰ ਸੁਸਤਾਇਆ। ਕਈ ਦਿਨ ਬੀਤ ਗਏ। ਇਨੇ ਕੁ ਦਿਨਾਂ ਵਿਚ ਉਹਨੇ ਹਾਥੀ ਦੇ ਅੰਦਰ ਤੱਕ ਪਹੁੰਚ ਕੇ ਇਕ ਸੁਰੰਗ ਜਿਹੀ ਬਣਾ ਲਈ ਸੀ। ਫਿਰ ਸੋਚਿਆ ਕਿ ਸਬੂਤਾ ਹਾਥੀ ਤਾਂ ਕਈ ਮਹੀਨਿਆਂ ਦਾ ਰਾਸ਼ਨ ਲੱਗਦਾ ਐ। ਉਹਦੇ ਚਿੱਤ 'ਚ ਆਇਆ: 'ਮਨਾਂ ਐਵੇਂ ਬਾਹਰ ਪਾਲੇ 'ਚ ਜ਼ਰੂਰ ਮਰਨੈ, ਇਥੇ ਸੁਰੰਗ 'ਚ ਈ ਸੌਂ ਜਾਇਆ ਕਰਾਂਗੇ। ਨਾਲੇ ਬਾਹਰਲੀ ਕਿਸੇ ਬਿਪਤਾ ਤੋਂ ਬਚੇ ਰਹਾਂਗੇ। ਬਾਹਰ ਕਿਹੜਾ ਕੋਈ ਸਾਲਾ ਖੰਡ ਪਾਉਂਦੈ। ਜਿਹਦਾ ਵੀ ਜੀ ਕਰਦੈ ਉਹੀ ਸਾਲਾ ਮੇਰੇ ਚਾਰ ਚੁੱਡਾਂ ਮਾਰ ਜਾਂਦੈ। ਨਾਲੇ ਇਹ ਸੁਰੰਗ ਤਾਂ ਹੁਣ ਕਿਲ੍ਹੇ ਵਰਗੀ ਐ।'

ਲਉ ਜੀ ਗਿੱਦੜ ਨੇ ਤਾਂ ਰਿਹਾਇਸ਼ ਵੀ ਵਿੱਚੇ ਈ ਕਰ ਲਈ। ਜਿਉਂ ਜਿਉਂ ਦਿਨ, ਹਫਤੇ ਮਹੀਨੇ ਬੀਤਦੇ ਗਏ ਹਾਥੀ ਦੇ ਪੇਟ ਅੰਦਰ ਬਣਾਈ ਸੁਰੰਗ ਡੂੰਘੇਰੀ ਹੁੰਦੀ ਗਈ। ਰੱਜਿਆ ਗਿੱਦੜ ਹੁਣ ਬਾਹਰਲੀ ਦੁਨੀਆਂ ਨੂੰ ਵਿਸਾਰੀ ਬੈਠਾ ਸੀ। ਕਰਨੀ ਰੱਬ ਦੀ, ਠੰਡ ਹੋਰ ਵਧਦੀ ਗਈ। ਬਾਹਰ ਤਾਂ ਕੋਰਾ ਵੀ ਪੈਣਾ ਸ਼ੁਰੂ ਹੋ ਗਿਆ ਸੀ। ਪਰ ਬਾਹਰੋਂ ਬੇਖ਼ਬਰ ਗਿੱਦੜ ਹੋਰੀ ਨਿੱਘੇ ਕਮਰਿਆਂ 'ਚ ਆਰਾਮ ਫਰਮਾਉਂਦੇ ਰਹੇ। ਠੰਡ ਕਰਕੇ ਹਾਥੀ ਦੀ ਦੇਹ ਸੁੰਗੜਨੀ ਸ਼ੁਰੂ

ਹੋ ਗਈ। ਪਿੱਠ ਵਾਲੀ ਸੁਰੰਗ ਤਾਂ ਤਕਰੀਬਨ ਬੰਦ ਹੀ ਹੋ ਚੱਲੀ ਸੀ। ਐਵੇਂ ਸਾਹ ਆਉਣ ਜੋਗੀ ਝੀਤ ਹੀ ਰਹਿ ਗਈ ਸੀ। ਗਿੱਦੜ ਦਾ ਤਾਂ ਅੰਦਰ ਦਮ ਘੁੱਟਣ ਲੱਗਾ। ਹੌਲੀ ਹੌਲੀ ਅੰਦਰੋਂ ਰਾਸ਼ਨ ਵੀ ਮੁਕਦਾ ਗਿਆ।

ਕਈ ਮਹੀਨੇ ਬੀਤ ਗਏ। ਕਰਨੀ ਰੱਬ ਦੀ, ਜਿਸ ਪਗਡੰਡੀ 'ਤੇ ਹਾਥੀ ਦੀ ਦੇਹ ਪਈ ਸੀ ਉਥੋਂ ਦੀ ਕੁੱਝ ਸਾਧੂ ਲੰਘੇ। ਇਹ ਸਾਧੂ ਗਿਆਨ ਦੀ ਭਾਲ ਵਿਚ ਪਰਬਤਾਂ, ਜੰਗਲਾਂ ਵਿਚ ਕਠਿਨ ਤਪੱਸਿਆ ਕਰ ਕਰ ਹੰਭ ਰਹੇ ਸਨ ਪਰ ਗਿਆਨ ਦੀ ਪਰਾਪਤੀ ਨਹੀਂ ਸੀ ਹੋ ਰਹੀ। ਉਹਨਾਂ ਮਰਿਆ ਹੋਇਆ ਹਾਥੀ ਵੇਖਿਆ। ਜਦ ਨੇੜੇ ਆਏ ਤਾਂ ਅੰਦਰੋਂ ਗਿੱਦੜ ਦੇ ਰੋਣ ਧੋਣ ਦੀਆਂ ਆਵਾਜਾਂ ਆਈਆਂ। ਸਾਧੂਆਂ ਦੀ ਜਗਿਆਸਾ ਹੋਰ ਵਧ ਗਈ। ਉਹਨਾਂ ਕਿਵੇਂ ਨਾ ਕਿਵੇਂ ਜਦ ਹਾਥੀ ਦੀ ਪਿੱਠ ਵਾਲੀ ਸੁਰੰਗ ਨੂੰ ਖੋਲ੍ਹਿਆ ਤਾਂ ਅੰਦਰੋਂ ਗਿੱਦੜ ਪੂਰੇ ਛਕਾਟ ਨਾਲ ਬਾਹਰ ਨੂੰ ਦੌੜਿਆ। ਭੱਜੇ ਜਾਂਦੇ ਗਿੱਦੜ ਦੇ ਮਗਰ ਸਾਧੂ ਵੀ ਦੌੜੇ ਤੇ ਪੁੱਛਣ ਲੱਗੇ ਕਿ 'ਹੇ ਗਿੱਦੜ! ਆਖ਼ਰ ਤੂੰ ਏਨੇ ਚਿਰ ਤੋਂ ਇਸ ਸੁਰੰਗ ਰੂਪੀ ਭੌਰੇ 'ਚ ਤਪੱਸਿਆ ਕੀਤੀ ਹੈ, ਕਿਰਪਾ ਕਰਕੇ ਸਾਨੂੰ ਜ਼ਰੂਰ ਦੱਸੋ ਕਿ ਤੁਹਾਨੂੰ ਕਿਹੜਾ ਬਰਹਮ ਗਿਆਨ ਪਰਾਪਤ ਹੋਇਆ ਹੈ।' ਹਾਥੀ ਦੇ ਅੰਦਰ ਸੁੰਗੜ ਕੇ ਗਿੱਦੜ ਦੀ ਸਕਲ ਘੁਲਾੜੀ 'ਚੋਂ ਨਿਕਲੇ ਗੰਨ੍ਹੇ ਵਰਗੀ ਹੋ ਗਈ ਸੀ। ਪੂਰੀ ਸਪੀਡ ਨਾਲ ਭੱਜਿਆ ਜਾ ਰਿਹਾ ਗਿੱਦੜ ਹੁਆਂਕ ਹੁਆਂਕ ਕੇ ਕਹਿ ਰਿਹਾ ਸੀ ਕਿ 'ਕਦੇ ਵੀ ਆਪਣੇ ਤੋਂ ਵੱਡੇ ਦੀ ਪਿੱਠ ਵਿਚ ਨਾ ਵੜੋ।'

... ਪਰ ਇਥੇ ਗੱਲ ਤਾਂ ਮੂਸ ਦੀ ਚੱਲ ਰਹੀ ਸੀ। ਹਾਂ ਤੇ ਮੂਸ ਸ਼ਹਿਰ ਵਿਚ ਆਣ ਪਹੁੰਚਿਆ ਸੀ। ਸ਼ਹਿਰ ਅਤੇ ਦੇਸ਼ ਵਾਸੀਆਂ ਨੂੰ ਰੇਡੀਓ, ਟੀ. ਵੀ. ਤੋਂ ਮੂਸ ਬਾਰੇ ਹੀ ਖ਼ਬਰਾਂ ਮਿਲ ਰਹੀਆਂ ਸਨ। ਇਥੋਂ ਛਪਣ ਵਾਲੇ ਤੇ ਕਨੇਡਾ ਭਰ 'ਚ ਵਿਕਣ ਵਾਲੇ ਅਖ਼ਬਾਰ 'ਬਲੈਕ ਮੇਲ' ਦੇ ਸਵੇਰ ਵਾਲੇ ਐਡੀਸ਼ਨ ਵਿਚ ਮੂਸ ਦੀ ਰੰਗਦਾਰ ਫੋਟੋ ਵੀ ਛਾਪੀ ਗਈ। ਬੱਚੇ, ਬੁੱਢੇ, ਤੀਵੀਆਂ, ਮਰਦ, ਪੜ੍ਹੇ ਅਤੇ ਅਣਪੜ੍ਹ ਸਾਰੇ ਹੀ ਮੂਸ ਦੀ ਸ਼ਹਿਰ ਵਿਚ ਆਮਦ ਵਿਚ ਯਥਾਯੋਗ ਦਿਲਚਸਪੀ ਵਿਖਾ ਰਹੇ ਸਨ। ਦੇਸ਼ ਦੇ ਹਰ ਕੋਨੇ ਵਿਚ ਹੁਣ ਮੂਸ ਬਾਰੇ ਚਰਚਾ ਹੋਣ ਲੱਗੀ ਸੀ।

ਕੌਮੀ ਪੱਧਰ 'ਤੇ ਦੇਸ਼ ਵਿਚ ਅਣਗਿਣਤ ਗੰਭੀਰ ਮਸਲੇ ਦਰਪੇਸ਼ ਸਨ। ਫਰੀ ਟਰੇਡ ਕਰਕੇ ਦੇਸ਼ ਵਿਚ ਬੇਰੁਜ਼ਗਾਰੀ ਦੀ ਦਰ ਦਿਨ ਬਦਿਨ ਵਧਦੀ ਹੀ ਜਾ ਰਹੀ ਸੀ। ਪਿਛਲੇ ਵਰ੍ਹੇ ਆਪਣੇ ਟੋਰਾਂਟੋ ਦੇ ਟਰਿੱਪ ਸਮੇਂ ਗੁਰਮੀਤ ਨੇ ਨੋਟ ਕੀਤਾ ਸੀ ਕਿ ਪੂਰਬੀ ਸੂਬਿਆਂ ਵਿਚ ਤਾਂ ਹਾਲ ਬਹੁਤ ਹੀ ਮੰਦਾ ਸੀ। ਵੱਡੀਆਂ ਵੱਡੀਆਂ ਆਟੋਮੋਬੀਲ ਫੈਕਟਰੀਆਂ, ਜਿੰਨਾਂ ਵਿਚ ਕਿਸੇ ਵਕਤ ਦਸ ਦਸ ਹਜ਼ਾਰ ਬੰਦੇ ਕੰਮ ਕਰਦੇ ਸਨ, ਹੁਣ ਉੱਕਾ ਹੀ ਬੰਦ ਹੋ ਗਈਆਂ ਸਨ। ਬਹੁਤ ਸਾਰੀਆਂ ਵੱਡੀਆਂ ਕੰਪਨੀਆਂ ਨੇ ਆਪਣਾ ਅੱਡਾ ਗੱਡਾ ਪੁੱਟ ਕੇ ਹੋਰਨਾਂ ਗਰੀਬ ਮੁਲਕਾਂ 'ਚ ਕਾਰਖਾਨੇ ਜਾ ਲਾਏ ਸਨ, ਜਿੰਨ੍ਹਾਂ ਵਿਚ ਮਜ਼ਦੂਰੀ ਕਨੇਡਾ ਵਿਚ ਦਿਤੀ ਜਾਣ ਵਾਲੀ ਮਜ਼ਦੂਰੀ ਦਾ ਵੀਹਵਾਂ ਹਿੱਸਾ ਵੀ ਨਹੀਂ ਸੀ। ਛੋਟੀਆਂ ਫੈਕਟਰੀਆਂ ਜਿਹੜੀਆਂ ਵੱਡੀਆਂ ਫੈਕਟਰੀਆਂ ਦੀਆਂ 'ਸਪਿੰਨ-ਆਫ਼' ਸਨ, ਵੀ ਇਕ ਇਕ ਕਰਕੇ ਬੰਦ ਹੋ ਰਹੀਆਂ ਸਨ। ਛੋਟੇ ਮੋਟੇ ਬਿਜ਼ਨੈਸ ਵਾਲਿਆਂ, ਜਿਹੜੇ ਕਨੇਡਾ ਦੀ ਆਰਥਿਕਤਾ ਦੀ ਰੀੜ੍ਹ ਦੀ ਹੱਡੀ ਸਮਝੇ ਜਾਂਦੇ ਹਨ, ਦੇ ਦੀਵਾਲੀਏ ਹੋਣ ਦੀ ਪ੍ਰਤੀਸ਼ਤ ਪਿਛਲੇ ਚਹੁੰ ਵਰ੍ਹਿਆਂ 'ਚ ਦੁੱਗਣੀ ਹੋ ਗਈ ਸੀ। ਵੱਡੇ ਵੱਡੇ ਡਿਪਾਰਟਮੈਂਟ ਸਟੋਰ ਜਿਹੜੇ ਸੂਈ ਤੋਂ ਲੈ ਕੇ ਕਾਰਾਂ ਤੱਕ ਦੇ ਸਾਜੋ-ਸਮਾਨ ਨਾਲ ਤੂਸੇ ਪਏ ਸਨ ਵਿਚ ਵੀ ਗਾਹਕ ਘੱਟ ਹੀ ਵੜਦਾ ਸੀ। ਦੇਖਣ ਵਾਲੇ ਨੂੰ ਸਮੁੱਚਾ ਤਾਣਾਬਾਣਾ ਹੀ ਸੰਕਟ ਵਿਚ ਗ੍ਰਸਿਆ ਪ੍ਰਤੀਤ ਹੋ ਰਿਹਾ ਸੀ। ਲੋਕ ਜ਼ਿਆਦਾਤਰ ਵਿੰਡੋ-ਸ਼ਾਪਿੰਗ ਹੀ ਕਰਦੇ ਸਨ।

ਬੇਰੁਜ਼ਗਾਰੀ ਦਾ ਮਸਲਾ ਹਰੇਕ ਧਿਰ ਦੇ ਅਜੰਡੇ 'ਤੇ ਸੀ। ਵਿਰੋਧੀ ਪਾਰਟੀਆਂ ਦੀ ਪੁਰ-ਜ਼ੋਰ ਮੰਗ ਅਤੇ ਦੇਸ਼-ਭਰ ਵਿਚ ਮਚੀ ਹਾਹਾਕਾਰ ਕਰਕੇ ਸਰਕਾਰ ਨੇ ਆਪਣੀ ਮਰਜ਼ੀ ਦੇ ਵਿਅਕਤੀਆਂ ਦਾ ਇਕ 'ਨਿਰਪੱਖ' ਕਮਿਸ਼ਨ ਬਿਠਾਇਆ ਸੀ। ਸੱਠ ਮਿਲੀਅਨ ਡਾਲਰ ਖਰਚ ਕੇ ਅੱਠ-ਮੈਂਬਰੀ ਕਮਿਸ਼ਨ ਬੋਰਡ ਨੇ ਤਿੰਨ ਸਾਲਾਂ ਵਿਚ ਦਸ਼ਮਲਵ ਬਿੰਦੂ ਦੇ ਤੀਸਰੇ ਅੰਕੜੇ ਤੱਕ ਦੀ ਐਕੂਰੇਸੀ ਨਾਲ ਬੇਰੁਜ਼ਗਾਰੀ ਦੀ ਦਰ ਲੱਭੀ ਸੀ। ਉਹ ਰਿਪੋਰਟ ਸਰਕਾਰ ਨੇ ਗੁਪਤ ਰੱਖ ਲਈ ਸੀ ਤੇ ਸਿਰਫ ਇੰਨ੍ਹੀ ਹੀ ਭਾਫ ਬਾਹਰ ਕੱਢੀ ਸੀ ਕਿ ਕਮਿਸ਼ਨ ਦੀ ਰਿਪੋਰਟ 'ਤੇ ਸਰਕਾਰ ਸੰਤੁਸ਼ਟ ਹੈ। ਸਰਕਾਰ ਆਉਣ ਵਾਲੇ ਸਾਲਾਂ ਵਿਚ ਇਸ 'ਤੇ ਗੌਰ ਕਰੇਗੀ। ਵਿਰੋਧੀ ਧਿਰਾਂ ਦਬਾਅ ਪਾ ਰਹੀਆਂ ਸਨ ਕਿ ਕਮਿਸ਼ਨ ਦੀ ਰਿਪੋਰਟ ਨੂੰ ਲੋਕਾਂ ਵਿਚ ਰੀਲੀਜ਼ ਕੀਤਾ ਜਾਵੇ ਤਾਂ ਕਿ ਇਹ ਸਿੱਧ ਕੀਤਾ ਜਾ ਸਕੇ ਕਿ ਸਿਰਫ ਸਰਕਾਰ ਦੀਆਂ ਗਲਤ ਨੀਤੀਆਂ ਕਰਕੇ ਇਹ ਹਾਲਤ ਹੋਈ ਹੈ।

ਲੋਕ ਸਰਕਾਰ ਅਤੇ ਵਿਰੋਧੀ ਧਿਰਾਂ ਦੀ ਬਕ ਬਕ ਤੋਂ ਤੰਗ ਆਏ ਹੋਏ ਸਨ। ਦੇਸ਼ ਦੇ ਕਈ ਹਿੱਸਿਆਂ ਵਿਚ ਤਾਂ ਲੋਕ ਸਰਕਾਰ ਅਤੇ ਵਿਰੋਧੀ ਧਿਰਾਂ ਦੇ ਲੀਡਰਾਂ ਨੂੰ ਸਿੱਧੇ ਹੋ ਕੇ ਟੱਕਰੇ ਸਨ ਕਿ ਮਸਲਾ ਇਹ ਨਹੀਂ ਕਿ ਬੇਰੁਜ਼ਗਾਰੀ ਕਿੰਨੀ ਵਧੀ ਹੈ ਜਾਂ ਆਉਣ ਵਾਲੇ ਸਮੇਂ ਵਿਚ ਇਹ ਕਿਸ ਰਫ਼ਤਾਰ ਨਾਲ ਵਧੇਗੀ? ਮਸਲਾ ਇਹ ਹੈ ਕਿ ਇਹ ਅਤੇ ਹੋਰ ਅਲਾਮਤਾਂ ਨੂੰ ਖ਼ਤਮ ਕਰਨ ਲਈ ਸਾਰੀਆਂ ਪਾਰਟੀਆਂ ਕੀ ਉਪਰਾਲੇ ਕਰ ਰਹੀਆਂ ਹਨ? ਸਵਾਲ ਜਾਇਜ਼ ਸੀ। ਇਸ ਬਾਰੇ ਸਾਰੀਆਂ ਧਿਰਾਂ ਦਾ ਗੰਭੀਰਤਾ ਨਾਲ ਸੋਚਣਾ ਬਣਦਾ ਸੀ। ਪਰ ਹੁਣ ਜਦ ਮੂਸ ਦਾ ਸਵਾਲ ਸਰਕਾਰ, ਵਿਰੋਧੀ ਧਿਰਾਂ ਅਤੇ ਮੀਡੀਏ ਦੇ ਸਾਹਮਣੇ ਸੀ ਤਾਂ ਉਹ ਭਲਾ ਬੇਰੁਜ਼ਗਾਰੀ ਵਰਗੇ ਖੁਸ਼ਕ ਮਸਲੇ ਬਾਰੇ ਕਿਵੇਂ ਸੋਚ ਸਕਦੇ ਸਨ? ਇਲੈਕਸ਼ਨਾਂ ਦੇ ਦਿਨ ਨੇੜੇ ਹੋਣ ਕਰਕੇ ਹਰ ਪਾਰਟੀ ਫੂਕ ਫੂਕ ਕੇ ਕਦਮ ਰੱਖ ਰਹੀ ਸੀ। ਕੁਝ ਵੀ ਵੱਧ ਘੱਟ ਕਹਿਣਾ ਪਾਰਟੀ ਲਈ ਤਬਾਹਕੁੰਨ ਸਾਬਤ ਹੋ ਸਕਦਾ ਸੀ। ਸੱਤਾਧਾਰੀ ਪਾਰਟੀ ਦੇ ਇਕ ਵੱਡੇ ਲੀਡਰ ਦੀ ਇਕੋ ਗਲਤ ਸਟੇਟਮੈਂਟ ਨੇ ਹੀ ਪਿਛਲੇ ਵਰ੍ਹੇ ਵਖ਼ਤ ਪਾ ਦਿੱਤਾ ਸੀ। ਵਿਰੋਧੀ ਧਿਰਾਂ ਅਤੇ ਮੀਡੀਏ ਦੀ ਲਾਲਾ ਲਾਲਾ ਨੇ ਮੰਤਰੀ ਨੂੰ ਅਸਤੀਫਾ ਦੇਣ ਲਈ ਮਜ਼ਬੂਰ ਕਰ ਦਿੱਤਾ ਸੀ। ਹੁਣ ਕੋਈ ਵੱਧ ਘੱਟ ਗੱਲ ਕਿਉਂ ਕਰੇ? ਖਾਹਮਖਾਹ ਉਸਤਰਿਆਂ ਦੀ ਮਾਲਾ ਕਿਉਂ ਗਲ ਪਾਵੇ? ਵਿਰੋਧੀ ਧਿਰਾਂ ਅਤੇ ਮੀਡੀਏ ਵਾਲੇ ਤਾਂ ਪੂਰੇ ਵੱਢਖਾਣੇ ਕੁੱਤੇ ਵਾਂਗ ਹੁੰਦੇ ਨੇ, ਹੱਡਾਰੋੜੀ ਤੀਕ ਪਿੱਛਾ ਕਰਨ ਵਾਲੇ!

ਇਹ ਜਾਨਵਰ ਸੀ ਹੀ ਐਸਾ ਕਿ ਕਿਸੇ ਲੰਡੇ ਲਾਟ ਦੀ ਪਰਵਾਹ ਨਹੀਂ ਸੀ ਕਰ ਰਿਹਾ। ਸ਼ਹਿਰ ਵਿਚ ਤਾਇਨਾਤ ਆਰ. ਸੀ. ਐਮ. ਪੀ. ਨੂੰ ਵੱਖਰੀਆਂ ਭਾਜੜਾਂ ਪਈਆਂ ਹੋਈਆਂ ਸਨ। ਉਹਨਾਂ 'ਵਿਚਾਰਿਆਂ' ਦੇ ਲੋਕਾਂ ਨੂੰ ਸਪੀਡਿੰਗ ਟਿਕਟਾਂ ਦੇ ਕੇ ਆਪਣੇ ਜਿੰਮੇ ਆਉਂਦੇ ਕੋਟੇ ਨੂੰ ਪੂਰੇ ਕਰਨ ਵਿਚ ਵਿਘਨ ਪੈ ਰਿਹਾ ਸੀ। ਹੁਣ ਇਹ ਜਾਨਵਰ ਬਾਹਰਾ ਹੋ ਕੇ ਸੜਕਾਂ 'ਤੇ ਮਰਜ਼ੀ ਨਾਲ ਇਧਰ ਉਧਰ ਘੁੰਮ ਫਿਰ ਰਿਹਾ ਸੀ। ਜੇ ਕਿਸੇ ਮਨੁੱਖ ਨੇ ਅਜਿਹੀ ਹਰਕਤ ਕੀਤੀ ਹੁੰਦੀ ਤਾਂ ਕਦੋਂ ਦਾ ਉਹਨੂੰ ਆਵਾਰਾਗਰਦੀ ਦੇ ਦੋਸ਼ ਵਿਚ ਅੰਦਰ ਕੀਤਾ ਹੁੰਦਾ। ਪਰ ਹੁਣ ਉਹ ਬੇਵੱਸ ਸਨ। ਸੜਕਾਂ 'ਤੇ ਇਕ ਬੰਨਿਉਂ ਦੂਜੇ ਬੰਨੇ ਜਾਣ ਲਈ ਵੀ ਇਹ ਆਪਣੀ ਮਰਜ਼ੀ ਹੀ ਕਰ ਰਿਹਾ ਸੀ। ਵਿਚਾਰੇ ਪੁਲਿਸ ਵਾਲੇ ਉਹਦੇ 'ਤੇ 'ਜੇ-ਵਾਕਿੰਗ' ਦਾ ਚਾਰਜ ਵੀ ਨਹੀਂ ਲਾ ਸਕਦੇ ਸਨ। ਇਹ ਕੋਈ ਛੋਟਾ ਮੋਟਾ ਸ਼ਹਿਰ ਵੀ ਨਹੀਂ ਸੀ ਕਿ ਗੱਲ ਆਈ ਗਈ ਕਰ ਛੱਡਦੇ। ਇਹ ਸ਼ਹਿਰ ਤਾਂ ਦੁਨੀਆਂ ਦੇ ਸਭ ਤੋਂ ਵੱਧ ਸੱਭਿਅਤ ਅਤੇ ਸ਼ਾਂਤਮਈ ਦੇਸ਼ ਦੀ ਰਾਜਧਾਨੀ ਸੀ ਤੇ ਰਾਜਧਾਨੀ ਵਿਚ ਹਰ ਕੰਮ ਡਸਿਪਲਨ 'ਚ ਰਹਿ ਕੇ ਹੀ ਕੀਤਾ/ਕਰਵਾਇਆ ਜਾਂਦਾ ਸੀ। ਸਰਕਾਰ ਜਾਂ ਵਿਰੋਧੀ ਧਿਰਾਂ ਨਹੀਂ ਸਨ ਚਾਹੁੰਦੀਆਂ ਕਿ ਮੀਡੀਏ ਵਾਲੇ ਇਹ ਗੱਲ ਦੁਨੀਆਂ ਦੀਆਂ ਨਜ਼ਰਾਂ ਵਿਚ ਲਿਆਉਣ ਕਿ ਇਨ੍ਹੇ ਵਿਕਸਤ ਦੇਸ਼ ਦੇ ਇਨੇ ਵਧੀਆ ਸ਼ਹਿਰ ਵਿਚ ਵੀ ਜੰਗਲੀ ਜਾਨਵਰ ਆਵਦੀ ਮਰਜ਼ੀ ਨਾਲ ਦਨਦਨਾਉਂਦੇ ਫਿਰਦੇ ਹਨ। ਇਥੇ ਕੋਈ ਜੰਗਲ ਦਾ ਰਾਜ ਥੋੜਾ ਸੀ? ਰਾਜਧਾਨੀ ਵਿਚ ਬਾਹਰਲੇ ਦੇਸ਼ਾਂ ਦੇ ਸਫੀਰਾਂ ਨੇ ਆਉਣਾ ਜਾਣਾ ਹੁੰਦਾ, ਉਹਨਾਂ ਨੇ ਸ਼ਹਿਰ ਦੀਆਂ ਦਿਲਚਸਪ ਥਾਵਾਂ ਵੇਖਣੀਆਂ ਹੁੰਦੀਆਂ। ਵੱਡੀਆਂ ਵੱਡੀਆਂ ਲਿੰਮੋਜ਼ੀਨਾਂ ਵਿਚ ਸ਼ਾਹੀ ਠਾਠ ਨਾਲ ਘੁੰਮਦਿਆਂ ਜੇਕਰ ਉਹਨਾਂ

ਨੂੰ ਮੂਸ ਨਜ਼ਰ ਆ ਗਿਆ ਤਾਂ ਉਹ ਇਸ ਦੇਸ਼ ਬਾਰੇ ਕੀ ਸੋਚਣਗੇ? ਉਹਨਾਂ ਵਿਚਾਰਿਆਂ ਨੂੰ ਤਾਂ ਸਰੇ ਦੀ ਛੱਡ ਕੇ ਪਰੇ ਦੀ ਪਈ ਹੋਈ ਸੀ।

ਇਲੈਕਸ਼ਨਾਂ ਵਿਚ ਬਹੁਤ ਹੀ ਥੋੜ੍ਹਾ ਸਮਾਂ ਰਹਿ ਗਿਆ ਸੀ। ਸਾਰੀਆਂ ਪਾਰਟੀਆਂ ਦੇ ਸਾਰੇ ਵੱਡੇ ਛੋਟੇ ਲੀਡਰ ਤੂਫਾਨੀ ਦੌਰਿਆਂ 'ਤੇ ਨਿਕਲੇ ਹੋਏ ਸਨ ਚੋਣ ਪਰਚਾਰ ਵਿਚ ਕੀਤੇ ਵਾਅਦਿਆਂ ਵਿਚ ਸਾਰੇ ਹੀ ਲੀਡਰ ਹਰ ਇਲਾਕੇ ਵਾਸਤੇ ਸੜਕਾਂ, ਪੁਲ, ਹਸਪਤਾਲ, ਚੰਗੀ ਵਿਦਿਆ, ਬੇਰੁਜ਼ਗਾਰੀ ਭੱਤਿਆਂ 'ਚ ਵਾਧੇ, ਸਮਾਜਕ ਸੇਵਾਵਾਂ ਵਿਚ ਬੇਹਤਰੀ, ਵਧੇਰੇ ਬੁਢਾਪਾ ਪੈਨਸ਼ਨਾਂ, ਬੱਚਿਆਂ ਦੀ ਦੇਖਭਾਲ, ਔਰਤਾਂ ਦੀ ਆਜ਼ਾਦੀ, ਘੱਟ ਗਿਣਤੀ ਲੋਕਾਂ ਨੂੰ ਵਿਸ਼ੇਸ਼ ਸਹੂਲਤਾਂ ਅਤੇ ਕਿੰਨਾ ਕੁਝ ਹੋਰ ਆਪਣੀਆਂ ਲਿੰਮੋਜ਼ੀਨਾਂ ਦੀਆਂ ਡਿੱਗੀਆਂ ਵਿਚ ਲੱਦੀ ਫਿਰਦੇ ਸਨ। ਹਰ ਲੀਡਰ ਆਪਣੇ ਆਪ ਨੂੰ ਵੱਡਾ ਦਾਨੀ ਪੁਰਸ਼ ਸਮਝ ਰਿਹਾ ਸੀ ਅਤੇ ਲੋਕਾਂ ਨੂੰ ਮਹਿਜ਼ ਝੋਲੀ ਅੱਡੀ ਖੜ੍ਹੇ ਮੰਗਤੇ।

ਪਰ ਹੁਣ ਮੂਸ ਦੀ ਸ਼ਹਿਰ ਵਿਚ ਆਮਦ ਨੇ ਸਾਰੇ ਹੀ ਲੀਡਰਾਂ ਦੇ ਪ੍ਰੋਗਰਾਮਾਂ ਵਿਚ ਗੜਬੜ ਕਰ ਦਿਤੀ ਸੀ। ਉਹਨਾਂ ਦੇ ਨਿੱਜੀ ਸਕੱਤਰਾਂ ਨੂੰ ਸਪੈਸ਼ਲ ਸਟੇਟਮੈਂਟਾਂ ਤਿਆਰ ਕਰਨੀਆਂ ਪੈ ਰਹੀਆਂ ਸਨ। ਭਾਵੇਂ ਇਸ ਸ਼ਹਿਰ ਦੇ ਚੁਫੇਰੇ ਕੰਡਿਆਲੀ ਤਾਰ ਵਾਲੀ ਫੈਨਸ ਲੱਗੀ ਹੋਈ ਸੀ। ਕਈ ਸਾਲ ਪਹਿਲਾਂ ਜਦੋਂ ਮੀਂਹ ਆਦਿ ਨਾ ਪੈਣ ਕਰਕੇ ਜੰਗਲ ਦੇ ਦਰਖਤ, ਝਾੜੀਆਂ ਅਤੇ ਘਾਹ ਫੂਸ ਸੜ ਸੁੱਕ ਗਏ ਸਨ ਤਾਂ ਜੰਗਲਾਂ ਵਿਚ ਖੁਰਾਕ ਦੀ ਕਮੀ ਹੋ ਗਈ ਸੀ। ਇਕ ਦਿਨ ਖੁਰਾਕ ਦੀ ਭਾਲ ਵਿਚ ਰਿੱਛ ਦੇ ਦੋ ਬੱਚੇ ਇਸ ਸ਼ਹਿਰ ਵਿਚ ਆਣ ਵੜੇ ਸਨ ਅਤੇ ਲੋਕਾਂ ਦੇ ਬਾਹਰ ਪਏ ਗਾਰਬੇਜ ਕੈਨਾਂ 'ਚੋਂ ਗਾਰਬੇਜ ਨੂੰ ਮੂੰਹ ਮਾਰਨਾ ਸ਼ੁਰੂ ਕਰ ਦਿਤਾ ਸੀ। ਉਸ ਵੇਲੇ ਵੀ ਬੜੇ ਹੰਗਾਮੀ ਹਾਲਾਤ ਬਣ ਗਏ ਸਨ। ਉਦੋਂ ਦੀ ਸਰਕਾਰ ਨੂੰ ਖੜ੍ਹੇ ਪੈਰ ਮੁਲਕ ਵਿਚ ਨਵਾਂ ਕਾਨੂੰਨ ਲਾਗੂ ਕਰਨਾ ਪਿਆ ਸੀ ਕਿ ਸਾਰੇ ਜੰਗਲੀ ਇਲਾਕਿਆਂ ਵਿਚ ਸਥਿੱਤ ਸ਼ਹਿਰਾਂ ਦੇ ਲੋਕ ਆਪੋ ਆਪਣੇ ਗਾਰਬੇਜ ਨੂੰ ਜਿੰਦਰੇ ਲਗਾ ਕੇ ਰੱਖਣ ਤਾਂ ਕਿ ਕੋਈ ਵੀ ਜੰਗਲੀ ਜਾਨਵਰ ਇਨ੍ਹਾਂ ਵਿਚ ਮੂੰਹ ਨਾ ਮਾਰ ਸਕਣ। ਇਸ ਕਾਨੂੰਨ ਦੀ ਉਲੰਘਣਾ ਕਰਨ ਤੇ ਹਰਜਾਨੇ ਵਜੋਂ ਪੰਜ ਸੌ ਡਾਲਰ ਦੇਣੇ ਪੈਂਦੇ ਸਨ।

ਪਰ ਹੁਣ ਇਸ ਮੂਸ ਬਾਰੇ ਕੀ ਕੀਤਾ ਜਾਵੇ? ਸਰਕਾਰ ਅਤੇ ਵਿਰੋਧੀ ਧਿਰਾਂ ਕੋਈ ਵੀ ਸਟੇਟਮੈਂਟ ਦੇ ਕੇ ਪਹਿਲਕਦਮੀ ਕਰਨ ਤੋਂ ਸੰਕੋਚ ਕਰ ਰਹੀਆਂ ਸਨ। ਇਥੇ ਪਤਾ ਨਹੀ ਹੁੰਦਾ ਕਈ ਵਾਰੀ ਚੰਗੀ ਭਲੀ ਅਤੇ ਵਾਜਬ ਲਗਦੀ ਸਟੇਟਮੈਂਟ ਸਾਰੇ ਕੀਤ ਕਰਾਏ 'ਤੇ ਪਾਣੀ ਫੇਰ ਦਿੰਦੀ ਹੈ। ਲੈਣੇ ਦੇ ਦੇਣੇ ਪੈ ਜਾਂਦੇ ਹਨ। ਖਾਹਮਖਾਹ ਹੀ ਕੋਈ ਆਪਣੇ ਰਾਹ 'ਚ ਸੇਹ ਦਾ ਤੱਕਲਾ ਕਿਉਂ ਗੱਡੇ? ਇਧਰ ਇਹ ਜਾਨਵਰ ਹੀ ਐਸਾ ਸੀ ਜਿਸਨੇ ਸ਼ਹਿਰ ਦਾ ਸਾਰਾ ਟਰਾਂਸਪੋਰਟੇਸ਼ਨ ਅਤੇ ਸਿਗਨਲ ਵਿਭਾਗ ਛੰਝ 'ਤੇ ਟੰਗ ਰੱਖਿਆ ਸੀ। ਇਹ ਕਿਸੇ ਹਰੀ, ਸੰਤਰੀ ਜਾਂ ਲਾਲ ਬੱਤੀ ਦੀ ਪਰਵਾਹ ਵੀ ਨਹੀ ਸੀ ਕਰ ਰਿਹਾ। ਉਧਰੋਂ ਮੂਸ ਦੇ ਦਰਸ਼ਨਾਂ ਲਈ ਲੋਕ ਕਾਰਾਂ, ਵੈਨਾਂ, ਪਿੱਕ-ਅੱਪ ਟਰੱਕਾਂ ਅਤੇ ਸਟੇਸ਼ਨ ਵੈਗਨਾਂ 'ਚ ਵਹੀਰਾਂ ਘੱਤੀ ਆ ਰਹੇ ਸਨ। ਥਾਂ ਥਾਂ ਕੁਰਬਲ ਕੁਰਬਲ ਹੋ ਰਹੀ ਸੀ। ਗੁਰਮੀਤ ਸੋਚ ਰਿਹਾ ਸੀ ਕਿ ਜੇਕਰ ਹਿੰਦੋਸਤਾਨ ਵਿਚ ਅਜਿਹਾ ਹੋਇਆ ਹੁੰਦਾ ਤਾਂ ਹੁਣ ਨੂੰ ਹਲਕਾ ਹਲਕਾ ਲਾਠੀ ਚਾਰਜ ਵੀ ਹੋ ਜਾਣਾ ਸੀ। ਮੌਕੇ ਤੇ ਪੁੱਜੇ ਸੱਤਾਧਾਰੀ ਲੀਡਰ ਨੂੰ ਮੀਡੀਏ ਵਾਲਿਆਂ ਇਉਂ ਘੇਰ ਲਿਆ ਜਿਵੇਂ ਕਾਵਾਂ ਨੇ ਉੱਲੂ ਘੇਰਿਆ ਹੋਵੇ। ਉਹ ਹੁਣ ਕੋਈ ਨਾ ਕੋਈ ਸਟੇਟਮੈਂਟ ਲੈ ਕੇ ਹੀ ਖਹਿੜਾ ਛੱਡਣਾ ਚਾਹੁੰਦੇ ਸਨ ਤਾਂ ਜੋ ਪਤਾ ਲੱਗ ਸਕੇ ਕਿ ਮੂਸ ਦੇ ਇਸ਼ੂ 'ਤੇ ਸਰਕਾਰ ਦਾ ਕੀ ਸਟੈਂਡ ਹੈ?

ਮੂਸ ਦੇ ਮਸਲੇ ਨੂੰ ਘਾਗ ਸਿਆਸਤਦਾਨਾਂ ਨੇ ਪੇਚੀਦਾ ਬਣਾ ਦਿੱਤਾ ਸੀ। ਸਰਕਾਰੀ ਨੁਮਾਇੰਦੇ ਨੇ ਟੇਢੇ ਜਿਹੇ ਢੰਗ ਨਾਲ ਬਿਆਨ ਦਿਤਾ ਕਿ ਸਰਕਾਰ ਮੂਸ ਦੀਆਂ ਗਤੀਵਿਧੀਆਂ ਬਾਰੇ ਪੂਰੀ ਤਰ੍ਹਾਂ ਚੌਕਸ ਹੈ ਅਤੇ ਰਾਜਧਾਨੀ ਵਿਚੋਂ ਮੂਸ ਨੂੰ ਬਾਹਰ ਧੱਕ ਦਿਤਾ ਜਾਵੇਗਾ। ਉਹ ਆਉਂਦੀਆਂ ਚੋਣਾਂ ਵਿਚੋਂ ਜਿੱਤ ਕੇ ਇਸ ਸਬੰਧੀ ਇਕ ਵਿਸ਼ੇਸ਼ ਕਾਨੂੰਨ ਬਣਾਵੇਗਾ ਜਿਸ ਤਹਿਤ ਹਰ ਜੰਗਲੀ ਪਸ਼ੂ-ਪੰਛੀ ਨੂੰ ਸੱਭਯ ਇਲਾਕਿਆਂ ਵਿਚ ਆਉਣ 'ਤੇ ਪਾਬੰਦੀ ਹੋਵੇਗੀ। ਵਿਰੋਧੀ ਧਿਰਾਂ ਨੇ ਇਸ ਬਿਆਨ ਦੇ ਅਰਥ ਬੜੇ ਦਿਲਚਸਪ ਢੰਗ ਨਾਲ ਕੱਢੇ ਅਤੇ ਪਰਚਾਰੇ। ਉਹਨਾਂ ਦਾ ਕਹਿਣਾ ਸੀ ਕਿ ਅੱਜ ਸਰਕਾਰ ਮੂਸ 'ਤੇ ਪਾਬੰਦੀ ਲਗਾ ਰਹੀ ਹੈ ਕਿਉਂਕਿ ਉਹ ਘੱਟ ਗਿਣਤੀ ਵਿਚ ਹਨ। ਉਹਨਾਂ ਵਿਚਾਰਿਆਂ ਦੀ ਤਾਂ ਪਹਿਲਾਂ ਹੀ ਨਸਲਕੁਸ਼ੀ ਹੋ ਰਹੀ ਹੈ। ਇਹ ਨਵਾਂ ਕਾਨੂੰਨ ਅਸਲ ਵਿਚ ਪਰਦੇ ਪਿੱਛੇ ਘੱਟ ਗਿਣਤੀ ਨੂੰ ਦਬਾ ਕੇ ਰੱਖਣ ਤੋਂ ਸਿਵਾ ਕੁਝ ਨਹੀ ਹੈ।

ਇਸ ਮਸਲੇ ਬਾਰੇ ਚਰਚਾ ਕਾਹਦੀ ਛਿੜੀ ਬੱਸ ਸਮਝੋ ਕਿ ਭੂੰਡਾਂ ਦੀ ਖੱਖਰ ਛੇੜ ਲਈ। ਬਲਾਤਕਾਰ ਕਰਨ ਵਾਲੇ ਅਤੇ ਮਾਸੂਮ ਬੱਚਿਆਂ ਦੇ ਕਾਤਲ ਅਤੇ ਹੋਰ ਅਜਿਹੇ ਸੰਗੀਨ ਜੁਰਮਾਂ ਕਰਕੇ ਸਜ਼ਾ-ਯਾਫਤਾ ਇਖ਼ਲਾਕੀ ਕੈਦੀ ਵੀ ਆਪਣੇ ਲਈ ਘੱਟ ਗਿਣਤੀ ਅਧਿਕਾਰਾਂ ਦੀ ਮੰਗ ਕਰ ਰਹੇ ਸਨ। ਅਸਲ ਵਿਚ ਇਹ ਇਖ਼ਲਾਕੀ ਕੈਦੀ ਉਹ ਸਨ ਜਿਹੜੇ ਕੈਨੇਡਾ ਵਿਚ ਫਾਂਸੀ ਦੀ ਸਜ਼ਾ ਨਾ ਹੋਣ ਕਰਕੇ ਉਮਰ ਕੈਦ ਭੁਗਤ ਰਹੇ ਸਨ। ਇਹਨਾਂ ਵਿਚੋਂ ਕਈਆਂ ਨੇ ਦਸ ਦਸ ਬੱਚਿਆਂ ਨੂੰ ਮਾਰਨ ਦਾ ਅਤੇ ਕਈਆਂ ਨੇ ਦਰਜਣਾਂ ਔਰਤਾਂ ਨਾਲ ਬਲਾਤਕਾਰ ਕਰਕੇ ਜਾਨੋਂ ਮਾਰ ਦੇਣ ਦਾ ਅਪਰਾਧ ਕੀਤਾ ਸੀ। ਫਾਂਸੀ ਦੀ ਸਜ਼ਾ ਤੋਂ ਬਚੇ ਇਹਨਾਂ ਮੁਜ਼ਰਮਾਂ ਨੂੰ ਇਹ ਦੇਸ਼ ਬਹਿਸ਼ਤ ਵਰਗਾ ਲੱਗਦਾ ਸੀ। ਹੋਰ ਤਾਂ ਹੋਰ ਕਈ ਦੋਸ਼ੀ ਉਹਨਾਂ ਮੁਲਕਾਂ ਤੋਂ ਕਿਵੇਂ ਨਾ ਕਿਵੇਂ ਖਿਸਕ ਆਏ ਸਨ ਜਿਨ੍ਹਾਂ ਵਿਚ ਫਾਂਸੀ ਦੀ ਸਜ਼ਾ ਬਹਾਲ ਸੀ। ਇਹ ਕੈਦੀ ਜੇਲ੍ਹਾਂ ਵਿਚ ਜੋ ਸਹੂਲਤਾਂ ਮਾਣਦੇ ਸਨ ਉਹੋ ਜਿਹੀਆਂ ਤਾਂ ਕਈ ਕਰੜੀ ਮਿਹਨਤ ਕਰਨ ਵਾਲਿਆਂ ਨੂੰ ਵੀ ਨਸੀਬ ਨਹੀ ਹੁੰਦੀਆਂ। ਰੋਜ਼ਾਨਾ ਤਿੰਨ ਵੇਲੇ ਖਾਣਾ, ਸੈਰ, ਕਸਰਤ, ਸਵਿਮਿੰਗ ਪੂਲ, ਸਿਗਰਟਾਂ, ਅਖ਼ਬਾਰਾਂ, ਟੀ. ਵੀ., ਵੀਡੀਓ ਆਦਿ ਸਭ ਸਹੂਲਤਾਂ ਉਹਨਾਂ ਲਈ ਉਪਲਭਧ ਸਨ। ਸਰਕਾਰ ਨੇ ਪਿੱਛੇ ਜਿਹੇ ਇਕ ਬਿਆਨ ਦਿੱਤਾ ਸੀ ਕਿ ਪੈਰੋਲ ਉਤੇ ਰਿਹਾਈ ਵਿਚ ਕਟੌਤੀ ਕੀਤੀ ਜਾਵੇਗੀ ਅਤੇ ਸਾਰੇ ਸੁਧਾਰ ਕੇਂਦਰਾਂ – ਕੁਰੈਕਸ਼ਨਲ ਇੰਸਟੀਚਿਊਟਸ– ਵਿਚੋਂ ਰੰਗਦਾਰ ਟੀ. ਵੀ. ਹਟਾ ਕੇ ਉਥੇ ਬਲੈਕ ਐਂਡ ਵਾਈਟ ਟੀ. ਵੀ. ਰੱਖੇ ਜਾਣਗੇ। ਕਿਉਂਕਿ ਇਹ ਮੁਜ਼ਰਮ ਉਥੇ ਆਪਣੇ ਗੁਨਾਹਾਂ ਕਰਕੇ ਡੱਕੇ ਹੋਏ ਹਨ, ਉਹ ਸਰਕਾਰ ਦੇ ਮਹਿਮਾਨ ਨਹੀ ਹਨ। ਵਿਚੋਂ ਕਈ ਇਹ ਕਹਿ ਰਹੇ ਸਨ ਕਿ ਇਹ ਮੁਜ਼ਰਮ ਸਮਾਜ ਦੀ ਉਪਜ ਹਨ। ਉਹਨਾਂ ਦਾ ਮੱਤ ਸੀ ਕਿ ਇਹਨਾਂ ਮੁਜ਼ਰਮਾਂ ਨਾਲ ਵਧੀਆ ਸਲੂਕ ਦੀ ਜ਼ਰੂਰਤ ਸੀ ਤਾਂ ਜੋ ਸਜ਼ਾ ਭੁਗਤਣ ਉਪਰੰਤ ਇਹ ਲੋਕ ਸਮਾਜ ਦੀ ਮੁੱਖ ਧਾਰਾ ਵਿਚ ਸ਼ਾਮਲ ਹੋ ਸਕਣ। ਇਸ ਛਿੜੇ ਵਾਦ ਵਿਵਾਦ ਵਿਚ ਕਈ ਹੋਰ ਮੰਗਾਂ ਵੀ ਆਣ ਰਲੀਆਂ ਸਨ ਕਿ ਉਹਨਾਂ ਨੂੰ ਆਪਣੀਆਂ ਗਰਲ/ਬੁਆਏ ਫਰਿੰਡਾਂ ਨੂੰ ਆਜ਼ਾਦੀ ਨਾਲ ਮਿਲਣ ਦੀ ਖੁੱਲ੍ਹ ਹੋਵੇ, ਹਰ ਹਫਤੇ ਉਹਨਾਂ ਨੂੰ ਡੇ ਪਾਸ ਦਿਤਾ ਜਾਵੇ, ਸਿਗਰਟਾਂ ਆਮ ਪਬਲਿਕ ਤੋਂ ਅੱਧੀ ਕੀਮਤ 'ਤੇ ਦਿਤੀਆਂ ਜਾਣ, ਅਤੇ ਇਹ ਕਿ ਸਰਕਾਰ ਮੁਫਤ ਕੰਡੋਮ ਮੁਹੱਈਆ ਕਰੇ ਤਾਂ ਜੋ ਵਿਚਾਰੇ ਕੈਦੀ 'ਸੇਫ ਸੈਕਸ' ਕਰ ਸਕਣ। ਇਹਨਾਂ ਮੰਗਾਂ ਨੂੰ ਲੈ ਕੇ ਰਾਜਧਾਨੀ ਦੇ ਬਾਹਰਵਾਰ ਬਣੇ ਸੁਧਾਰ ਕੇਂਦਰ ਵਿਚ ਤਾਂ ਕੈਦੀਆਂ ਨੇ ਭੁੱਖ-ਹੜਤਾਲ ਵੀ ਆਰੰਭ ਦਿੱਤੀ ਸੀ। ਕੈਨੇਡੀਅਨ ਬਕਵਾਸ ਕਾਰਪੋਰੇਸ਼ਨ ਦੇ ਟੀ.ਵੀ. ਅਤੇ ਰੇਡੀਓ ਵਾਲਿਆਂ ਨੇ ਤਾਂ ਸੁਧਾਰ ਕੇਂਦਰ ਵਿਚ ਜਾ ਕੇ ਕੈਦੀਆਂ ਨਾਲ ਇੰਟਰਵਿਊਜ਼ ਵੀ ਕੀਤੀਆਂ ਸਨ।

ਘੱਟ ਗਿਣਤੀ ਅਧਿਕਾਰਾਂ ਦੀ ਮੰਗ ਨੂੰ ਲੈ ਕੇ ਵਿਰੋਧੀ ਧਿਰ ਵੱਲੋਂ ਜਾਨਵਰ ਸੁਰੱਖਿਆ ਏਜੰਸੀ ਦਾ ਖੜ੍ਹੇ ਪੈਰ ਹੀ ਐਲਾਨ ਕਰ ਦਿੱਤਾ ਗਿਆ। ਦੇਖਦਿਆਂ ਦੇਖਦਿਆਂ ਹੀ ਸਾਰੇ ਦੇਸ਼ ਵਿਚ ਇਸ ਏਜੰਸੀ ਦੇ ਨੁਮਾਇੰਦਿਆਂ ਵੱਲੋਂ ਵਿਖਾਵੇ ਕਰਨੇ ਸ਼ੁਰੂ ਕਰ ਦਿਤੇ ਗਏ। ਗੁਰਮੀਤ ਨੂੰ ਅਲਬਰਟਾ ਦਾ ਤਜ਼ਰਬਾ ਸੀ। ਅਲਬਰਟਾ ਸਰਕਾਰ ਨੇ ਫੰਡਾਂ ਦੀ ਕਮੀ ਕਰਕੇ ਐਨੀਮਲ ਪਾਰਕ ਨੂੰ ਬੰਦ ਕਰਨ ਦਾ ਐਲਾਨ ਕਰ ਦਿੱਤਾ ਸੀ। ਇਹ ਇਕ ਵਿਲੱਖਣ ਕਿਸਮ ਦਾ ਐਨੀਮਲ ਪਾਰਕ ਸੀ ਜਿਥੇ ਜੰਗਲੀ ਜਾਨਵਰ ਆਜ਼ਾਦੀ ਨਾਲ ਘੁੰਮ ਸਕਦੇ ਸਨ। ਉਹਨਾਂ

ਨੂੰ ਕਿਸੇ ਚਿੜੀਆਘਰ ਵਾਂਗ ਪਿੰਜਰਿਆਂ ਵਿਚ ਡੱਕਿਆ ਹੋਇਆ ਨਹੀਂ ਸੀ। ਇਸ ਪਾਰਕ ਦੀ ਜ਼ਮੀਨ ਇਕ ਪਚਾਸੀ ਸਾਲਾ ਗੋਰੀ ਔਰਤ ਵੱਲੋਂ ਦਾਨ ਕੀਤੀ ਗਈ ਸੀ। ਹੁਣ ਪਾਰਕ ਬੰਦ ਹੋਣ ਕਰਕੇ ਇਹਨਾਂ ਸਾਰੇ ਜੰਗਲੀ ਜਾਨਵਰਾਂ ਨੂੰ ਵੱਖੋ ਵੱਖ ਥਾਵਾਂ 'ਤੇ ਛੱਡਿਆ ਜਾਣਾ ਸੀ ਜਾਂ ਇਹਨਾਂ ਨੂੰ ਉਂਝ ਹੀ ਖ਼ਤਮ ਕਰ ਦਿੱਤਾ ਜਾਣਾ ਸੀ। ਇਸ ਮਸਲੇ ਨੂੰ ਲੈ ਕੇ ਜਿਹੜਾ ਉਧ ਮੂਲ ਉਠਿਆ ਸੀ ਉਸਨੇ ਅਲਬਰਟਾ ਸਰਕਾਰ ਦੇ ਨਾਸੀ ਧੂੰਆਂ ਲਿਆ ਦਿੱਤਾ ਸੀ। ਉਸ ਬੁੱਢੀ ਔਰਤ ਨੇ ਤਾਂ ਜਾ ਕੇ ਪਾਰਕ ਦੇ ਗੇਟ ਨੂੰ ਲੱਗਾ ਜਿੰਦਰਾ ਵੀ ਪ੍ਰੋਪੇਨ ਟਾਰਚ ਨਾਲ ਕੱਟ ਸੁੱਟਿਆ ਸੀ ਅਤੇ ਜਾਨਵਰਾਂ ਨੂੰ ਰਿਹਾਅ ਕਰ ਦਿੱਤਾ ਸੀ।

ਉਦੋਂ ਸਰਕਾਰ ਕੋਲ ਜੇਕਰ ਸੀਟ-ਬੈਲਟ ਵਾਲਾ ਮਸਲਾ ਨਾ ਹੁੰਦਾ ਤਾਂ ਪਤਾ ਨਹੀਂ ਕੀ ਭਾਣਾ ਵਰਤਣਾ ਸੀ। ਚੁਸਤ ਚਲਾਕ ਘਾਗ ਪਾਲੇਟੀਸ਼ਨਾਂ ਨੇ ਮੀਡੀਏ ਵਾਲਿਆਂ ਦੀ ਕਿਰਪਾ ਨਾਲ ਉਸ ਗੱਲ ਨੂੰ ਸੀਟ-ਬੈਲਟ ਵਾਲੇ ਮਸਲੇ 'ਚ ਉਲਝਾ ਦਿੱਤਾ ਸੀ। ਆਮ ਲੋਕ ਕਹਿ ਰਹੇ ਸਨ ਕਿ ਇਹ ਉਹਨਾਂ ਦੀ ਆਪਣੀ ਮਰਜ਼ੀ ਹੋਣੀ ਚਾਹੀਦੀ ਹੈ ਕਿ ਕਾਰ ਚਲਾਉਂਦੇ ਵਕਤ ਉਹ ਸੀਟ-ਬੈਲਟ ਬੰਨਣ ਜਾਂ ਨਾ ਬੰਨਣ? ਪਰ ਸਰਕਾਰ ਕਹਿ ਰਹੀ ਸੀ ਕਿ ਉਸ ਨੇ ਛੱਤੀ ਮਿਲੀਅਨ ਡਾਲਰ ਖਰਚ ਕੇ ਸਰਵੇ ਅਤੇ ਰੀਸਰਚ ਕਰਵਾਈ ਸੀ ਕਿ ਸੀਟ-ਬੈਲਟ ਨਾਲ ਕਾਰ ਦੁਰਘਟਨਾਵਾਂ ਵਿਚ ਵਧੇਰੇ ਜਾਨਾਂ ਬਚ ਸਕਦੀਆਂ ਹਨ ਅਤੇ ਇਉਂ ਇੰਨਸ਼ੋਰੈਂਸ ਕੰਪਨੀਆਂ 'ਤੇ ਜਿਆਦਾ ਬੋਝ ਨਹੀਂ ਪੈਂਦਾ। ਲੋਕ ਕਹਿ ਰਹੇ ਸਨ ਕਿ ਜਦ ਸਾਰੀ ਇੰਨਸ਼ੋਰੈਂਸ ਹੈ ਹੀ ਪ੍ਰਾਈਵੇਟ ਕੰਪਨੀਆਂ ਕੋਲ ਤਾਂ ਫਿਰ ਸਰਕਾਰ ਵਿਚ ਟੰਗਾਂ ਕਿਉਂ ਅੜਾਉਂਦੀ ਸੀ। ਜਿਹਨਾਂ ਦੇ ਐਕਸੀਡੈਂਟ ਹੋਣਗੇ ਆਪੇ ਇੰਨਸ਼ੋਰੈਂਸ ਕੰਪਨੀਆਂ ਉਹਨਾਂ ਦੇ ਰੇਟ ਵਧਾਉਣ ਜਾ ਨਾ। ਜਿਸ ਦੀ ਅੱਖ ਦੁਖੂ ਆਪੇ ਪੱਟੀ ਬੰਨੂ। ਪਰ ਸਰਕਾਰ ਅੰਦਰੋਂ ਕਾਣੀ ਕੀਤੀ ਹੋਈ ਸੀ। ਇਲੈਕਸ਼ਨਾਂ ਵਿਚ ਢੇਰ ਸਾਰੇ ਫੰਡ ਟੋਰੀ ਸਰਕਾਰ ਨੇ ਅਜੇਹੀਆਂ ਕੰਪਨੀਆਂ ਤੋਂ ਲਏ ਸਨ ਤੇ ਹੁਣ ਸਰਕਾਰ ਉਹਨਾਂ ਦੇ ਹਿਤ ਨਾ ਪੂਰੇਗੀ ਤਾਂ ਹੋਰ ਕੀ ਕਰੇਗੀ? ਸੂਬੇ ਭਰ ਵਿਚ ਲੋਕਾਂ ਦੀ ਇੱਛਾ ਦੇ ਖਿਲਾਫ਼ ਸੀਟ-ਬੈਲਟ ਬੰਨਣ ਦਾ ਕਾਨੂੰਨ ਠੋਸ ਦਿਤਾ ਗਿਆ ਸੀ। ਟੋਰੀ ਸਰਕਾਰ ਦਾ ਆਪਣੇ ਗੁਪਤ ਹਲਕਿਆਂ 'ਚ ਕਹਿਣਾ ਸੀ ਕਿ ਜੇ ਇਉਂ ਲੋਕਾਂ ਦੇ ਮਗਰ ਹੀ ਲੱਗੇ ਰਹੀਏ ਤਾਂ ਫਿਰ ਸਰਕਾਰਾਂ ਟੱਟੂ ਦੀਆਂ ਹੋਈਆਂ?

ਸੱਤਾਧਾਰੀ ਲੀਡਰ ਕੁੜੱਕੀ 'ਚ ਫਸੇ ਮਹਿਸੂਸ ਕਰ ਰਹੇ ਸਨ। ਇਹ ਉਸਤਤਿਆਂ ਦੀ ਮਾਲਾ ਖਾਹਮਖਾਹ ਹੀ ਗਲ ਪੈ ਗਈ ਸੀ। ਹੋਰ ਸ਼ਹਿਰਾਂ ਦੇ ਦੌਰੇ 'ਤੇ ਚੜ੍ਹੇ ਖਾਣਾਂ ਅਤੇ ਜੰਗਲਾਤ ਮੰਤਰੀ ਨੂੰ ਇਹ ਬਿਆਨ ਦੇਣਾ ਹੀ ਪਿਆ ਕਿ ਮੂਸ ਦੇ ਸ਼ਹਿਰ ਵਿਚ ਆਉਣ ਨਾਲ ਰਾਜਧਾਨੀ ਦੇ ਕਾਰਜ ਵਿਚ ਜੋ ਵਿਘਨ ਪਿਆ ਹੈ ਉਸ ਨੂੰ ਧਿਆਨ ਵਿਚ ਰੱਖਦਿਆਂ ਇਹ ਕਾਨੂੰਨ ਪਾਸ ਕੀਤਾ ਜਾਂਦਾ ਹੈ ਕਿ ਰਾਜਧਾਨੀ ਦੇ ਆਸ ਪਾਸ ਪੰਜਾਹ ਮੀਲ ਦੇ ਅਰਧ ਵਿਆਸ ਦੇ ਖੇਤਰ ਵਿਚੋਂ ਜੰਗਲਾਂ ਦਾ ਸਫਾਇਆ ਕਰ ਦਿੱਤਾ ਜਾਵੇਗਾ ਅਤੇ ਕੰਡਿਆਲੀ ਤਾਰ ਲਗਾ ਦਿਤੀ ਜਾਵੇਗੀ। ਪੰਜਾਹ ਮੀਲ ਦੇ ਇਸ ਖਿੱਤੇ ਵਿਚ ਢੇਰ ਸਾਰੀਆਂ ਜੰਗਲੀ ਝਾੜੀਆਂ, ਕੁਦਰਤੀ ਚਸ਼ਮੇਂ, ਪੰਛੀਆਂ ਦੇ ਆਲ੍ਹਣੇ ਅਤੇ ਜੰਗਲੀ ਫੁੱਲ ਬੂਟੇ ਪਾਏ ਜਾਂਦੇ ਦੱਸੀਦੇ ਸਨ ਜਿੰਨ੍ਹਾਂ ਨੂੰ ਉਜਾੜਨ 'ਤੇ ਇਸ ਤੋਂ ਪਹਿਲੀ ਲਿਬਰਲ ਸਰਕਾਰ ਵੱਲੋਂ ਪਾਬੰਦੀ ਲਗਾਈ ਹੋਈ ਸੀ। ਇਹ ਬਿਆਨ ਆਉਣ ਨਾਲ ਵਾਤਾਵਰਣ ਪ੍ਰਤੀ ਚੇਤੰਨ ਜੱਥੇਬੰਦੀ, ਜਿਹਨਾਂ ਨੂੰ ਆਮ ਲੋਕ ਦਰੱਖਤਾਂ ਨੂੰ ਜੱਫੀਆਂ ਪਾਉਣ ਵਾਲੇ -ਟਰੀ ਹਗਰਜ਼ - ਵੀ ਕਹਿੰਦੇ ਸਨ, ਅਲੀ ਅਲੀ ਕਰਕੇ ਲੀਡਰ ਦੇ ਗਲ ਪੈ ਗਏ ਸਨ। ਇਕ ਪਬਲਿਕ ਮੀਟਿੰਗ ਵਿਚ ਕਈਆਂ ਨੇ ਉਸਨੂੰ ਥੋਲੀ ਉਂਗਲ - ਮਿਡਲ ਫਿੰਗਰ - ਵੀ ਵਿਖਾਈ ਸੀ ਤੇ ਢੀਠ ਜਿਹਾ ਬਣ ਕੇ ਲੀਡਰ ਚੱਡਿਆਂ 'ਚ ਪੂਛ ਲੁਕਾ ਕੇ ਆਪਣੀ ਕਾਰ 'ਚ ਬੈਠ ਉਥੋਂ ਤੁਰਦਾ ਹੋਇਆ ਸੀ।

ਉਂਝ ਭਲਾ ਮੂਸ ਨੂੰ ਕੋਈ ਪੁੱਛੇ ਕਿ ਉਹ ਇੱਧਰ ਕਰਨ ਕੀ ਆਇਆ ਸੀ? ਕੋਈ ਇਨਸਾਨ ਹੁੰਦਾ ਤਾਂ ਹੁਣ ਤੱਕ ਪੁਲਿਸ ਨੇ ਉਹਦੀ ਸਾਰੀ ਛਾਣਬੀਣ ਕਰ ਮਾਰਨੀ ਸੀ ਅਤੇ ਪੁਲਿਸ ਦੇ ਕੰਮ 'ਚ ਅੜਿੱਕਾ ਪਾਉਣ ਦੇ ਜੁਰਮ 'ਚ ਅੰਦਰ ਕਰ ਦੇਣਾ ਸੀ। ਸ਼ੁਕਰ ਰੱਬ ਦਾ ਕਿ ਜਿੱਥੇ ਉਹ ਘੁੰਮ ਰਿਹਾ ਸੀ ਉਹ ਇਲਾਕਾ ਸ਼ਹਿਰ ਦੇ ਬਾਹਰ ਬਾਹਰ ਹੀ ਸੀ। ਜੇ ਕਿਤੇ ਡਾਊਨ ਟਾਊਨ ਦੇ 'ਡਰੱਗ ਏਰੀਏ' ਘੁੰਮਦਾ ਪਾਇਆ ਜਾਂਦਾ ਤਾਂ ਉਹਦਾ ਨਾਂ 'ਜਾਹਨਜ਼' ਦੀ ਲਿਸਟ ਵਿਚ ਸ਼ਾਮਲ ਹੋ ਜਾਣਾ ਸੀ। ਦਸ ਕੁ ਬਲਾਕ ਲੰਬਾ ਅਤੇ ਦਸ ਕੁ ਬਲਾਕ ਚੌੜਾ ਵੇਸਵਾਗਮਨੀ ਨਾਲ ਗ੍ਰਸਤ ਇਹ ਏਰੀਆ ਡਾਊਨ ਟਾਊਨ ਦੇ ਬਿਲਕੁਲ ਵਿਚਕਾਰ ਪੈਂਦਾ ਸੀ। ਲੋਕਲ ਪੁਲਿਸ ਸਟੇਸ਼ਨ ਇਸਦੇ ਐਨ ਨਾਲ ਸੀ। ਪਰ ਫਿਰ ਵੀ ਇਸ ਏਰੀਏ ਵਿਚ ਵੇਸਵਾਵਾਂ ਅਤੇ ਦੱਲਿਆਂ ਦੀ ਭਰਮਾਰ ਲੱਗੀ ਰਹਿੰਦੀ ਸੀ। ਵੇਸਵਾਗਮਨੀ ਨੂੰ ਕਾਬੂ ਵਿਚ ਰੱਖਣ ਲਈ (ਖ਼ਤਮ ਕਰਨ ਲਈ ਨਹੀਂ) ਬਹੁਤ ਸਾਰੀਆਂ ਦਲੀਲਾਂ ਪੇਸ਼ ਹੋਈਆਂ ਸਨ। ਕੈਨੇਡੀਅਨ ਬਕਵਾਸ ਕਾਰਪੋਰੇਸ਼ਨ ਦੇ ਰੇਡੀਓ ਅਤੇ ਟੀ.ਵੀ. ਉਪਰ ਇੰਟਰਵਿਊ ਦੌਰਾਨ ਇਸ ਖੇਤਰ ਵਿਚ ਨਿਪੁੰਨ ਅਤੇ ਪੀ. ਐਚ. ਡੀ. ਪਰਾਪਤ ਕਈ ਸ਼ਖ਼ਸ ਇਸ ਨੂੰ ਦੁਨੀਆਂ ਦਾ ਸਭ ਤੋਂ ਪੁਰਾਣਾ ਧੰਦਾ ਕਰਾਰ ਦੇ ਕੇ ਸਿੱਧ ਕਰ ਰਹੇ ਸਨ ਕਿ ਇਹ ਮਨੁੱਖੀ ਸਮਾਜ ਦਾ ਇਕ ਅਨਿੱਖੜਵਾਂ ਅੰਗ ਹੈ। ਹਾਂ ਉਹ ਇਸ ਨੂੰ ਕਾਨੂੰਨੀ ਕਰਾਰ ਦਿਵਾਉਣ ਲਈ ਵਕਾਲਤ ਕਰ ਰਹੇ ਸਨ ਤਾਂ ਕਿ ਜਿਸ ਨੂੰ ਵੀ ਤਲਬ ਹੋਵੇ, ਉਥੇ ਜਾਵੇ, ਪੈਸੇ ਖਰਚੇ ਅਤੇ ਆਪਣੀ ਕਾਮਿਕ ਤ੍ਰਿਪਤੀ ਕਰ ਲਵੇ। ਇਸ ਦੇ ਵਿਰੋਧ ਵਿਚ ਬੋਲਣ ਵਾਲੇ ਇਹ ਦਲੀਲ ਰੱਖ ਰਹੇ ਸਨ ਕਿ ਜੇਕਰ ਵੇਸਵਾਗਮਨੀ ਨੂੰ ਕਾਨੂੰਨੀ ਕਰਾਰ ਦੇ ਦਿਤਾ ਗਿਆ ਤਾਂ ਸਮਾਜ ਲਈ ਇਸ ਦੇ ਬਹੁਤ ਹੀ ਖ਼ਤਰਨਾਕ ਨਤੀਜੇ ਨਿਕਲਣਗੇ। ਮਸਲਨ: ਅਖ਼ਬਾਰਾਂ, ਰੇਡੀਓ, ਅਤੇ ਟੀ. ਵੀ. ਉਪਰ ਬਾਕੀ ਕੁਮਰਸ਼ਲਾਂ ਵਾਂਗ ਜਿਸਮਫਰੋਸ਼ੀ ਦੀਆਂ ਕੁਮਰਸ਼ਲਾਂ ਵੀ ਆਉਣ ਲੱਗ ਪੈਣਗੀਆਂ। ਘਰਾਂ ਵਿਚ ਸਪੈਸ਼ਲ ਡਿਸਕਾਉਂਟ ਵਾਲੇ ਇਸ਼ਤਿਹਾਰ ਪਹੁੰਚਣੇ ਸ਼ੁਰੂ ਹੋ ਜਾਣਗੇ ਜਾਂ ਸਪੈਸ਼ਲ ਸੇਲ ਵਾਲੇ ਇਸ਼ਤਿਹਾਰ ਜਿਵੇਂ ਪੀਜ਼ੇ ਵਾਲਿਆਂ ਦੇ ਇਸ਼ਤਿਹਾਰ ਹੁੰਦੇ ਹਨ ਕਿ 'ਦੋ ਖਰੀਦੋ ਅਤੇ ਤੀਸਰਾ ਮੁਫ਼ਤ'! ਅਤੇ ਤਲਬ ਵਾਲੇ ਲੋਕ ਨਕਦ ਪੈਸੇ ਨਾ ਹੋਣ ਦੀ ਸੂਰਤ ਵਿਚ ਕਰੈਡਿਟ ਕਾਰਡਾਂ ਦੀ ਵਰਤੋਂ ਵੇਸਵਾਗਮਨੀ ਲਈ ਕਰਨੀ ਸ਼ੁਰੂ ਕਰ ਦੇਣਗੇ। ਵੇਸਵਾਗਮਨੀ ਨੂੰ ਕਾਨੂੰਨੀ ਕਰਾਰ ਦਿਵਾਉਣ ਦੀ ਵਕਾਲਤ ਕਰਨ ਵਾਲੇ ਦੂਜੇ ਪਾਸੇ ਇਹ ਦਲੀਲ ਰੱਖ ਰਹੇ ਸਨ ਕਿ ਚੋਰੀ ਛੱਪੇ ਵੇਸਵਾਗਮਨੀ ਨਾਲ ਲੋਕਾਂ ਵਿਚ ਏਡਜ਼ ਦੀ ਬੀਮਾਰੀ ਵਧ ਰਹੀ ਹੈ। ਜੇਕਰ ਇਹ ਸਾਰਾ ਕੰਮ ਕਾਨੂੰਨੀ ਹੋਵੇ ਤਾਂ ਵੇਸਵਾਵਾਂ ਕੋਲ ਬਾਕਾਇਦਾ ਪਰਮਿਟ ਹੋਣਗੇ ਕਿ ਉਹ ਏਡਜ਼ ਜਾਂ ਹੋਰ ਅਜਿਹੀ ਬਿਮਾਰੀ ਤੋਂ ਮੁਕਤ ਹਨ ਤਾਂ ਇਹ ਲਾਇਲਾਜ਼ ਬਿਮਾਰੀ ਫੈਲਣੋ ਹਟ ਸਕਦੀ ਹੈ। ਅਤੇ ਇਹ ਵੀ ਕਿ ਵਿਚਕਾਰਲੇ ਬੰਦੇ ਜਾਂ ਦੱਲੇ ਜੋ ਮੁਨਾਫ਼ਾ ਇਸ ਧੰਦੇ ਚੋਂ ਕਮਾਉਂਦੇ ਹਨ ਉਹੀ ਮੁਨਾਫ਼ਾ ਸਰਕਾਰ ਨੂੰ ਆਮਦਨ ਦੇ ਰੂਪ ਵਿਚ ਪ੍ਰਾਪਤ ਹੋਵੇਗਾ। ਉਹ ਤਾਂ ਇਹ ਵੀ ਕਹਿ ਰਹੇ ਸਨ ਕਿ ਇਹ ਵੀ ਇਕ ਤਰ੍ਹਾਂ ਦੀ ਸਰਵਿਸ ਹੀ ਹੈ ਅਤੇ ਇਸ ਉਪਰ ਵੀ ਸੱਤ ਪ੍ਰਤੀਸ਼ਤ ਜੀ. ਐਸ. ਟੀ. ਲਗਾ ਕੇ ਸਰਕਾਰ ਬਿਨਾਂ ਕਿਸੇ ਲਾਗਤ ਦੇ ਤਕੜਾ ਮੁਨਾਫ਼ਾ ਕਮਾ ਸਕਦੀ ਹੈ।

ਪਰ ਫਿਰ ਵੀ ਮੂਸ ਸ਼ਹਿਰ ਵਿਚ ਆਣ ਵੜਿਆ ਸੀ। ਜੰਗਲ ਦਾ ਵਾਤਾਵਰਣ ਸੁੱਖ ਅਤੇ ਸ਼ਾਂਤੀ ਨਾਲ ਭਰਪੂਰ ਸੀ। ਇਥੋਂ ਦਾ ਸਾਰਾ ਪੌਣ ਪਾਣੀ ਕੁਦਰਤੀ ਸੀ ਅਤੇ ਖਾਣ ਲਈ ਹਰਾ ਕਚੂਰ ਘਾਹ ਸੀ ਜਿਸ ਉਪਰ ਕੋਈ ਵੀ ਕੈਮੀਕਲ ਨਹੀਂ ਛਿੜਕੇ ਗਏ ਸਨ। ਉਥੇ ਰਹਿੰਦਿਆਂ ਕਿਸੇ ਵੀ ਅਣਜਾਣੀ ਆਫਤ ਦਾ ਭੈਅ ਨਹੀਂ ਸੀ। ਜੰਗਲ ਦੇ ਸਾਰੇ ਜਾਨਵਰ ਇਕ ਦੂਜੇ ਪ੍ਰਤੀ ਪ੍ਰਸਪਰ ਪਿਆਰ, ਸਦਭਾਵਨਾਂ ਅਤੇ ਮਿਲਵਰਤਣ ਰੱਖਦੇ ਸਨ। ਇਥੋਂ ਤੀਕ ਕਿ ਮਾਸਾਹਾਰੀ ਜਾਨਵਰ ਵੀ ਢਿੱਡ ਭਰਨ ਤੋਂ ਵੱਧ ਸ਼ਿਕਾਰ ਨਹੀਂ ਮਾਰਦੇ ਸਨ। ਇਹ ਮਨੁੱਖ ਥੋੜ੍ਹਾ ਸਨ ਕਿ ਮਾਰਧਾੜ ਕਰਕੇ ਮਾਲ ਇਕੱਤਰ ਕਰ ਲਿਆ ਅਤੇ ਮਾਇਆ ਨਾਲ

ਤਿਜੌਰੀਆਂ ਭਰ ਲਈਆਂ! ਜੰਗਲ ਦੀ ਇਹ ਦੁਨੀਆਂ ਮੂਸ ਵਾਸਤੇ ਬਹਿਸ਼ਤ ਹੀ ਤਾਂ ਸੀ।

ਤੇ ਇਧਰ ਹੁਣ ਸੜਕਾਂ ਤੇ ਡੌਰ ਭੌਰ ਹੋਇਆ ਤੁਰਿਆ ਫਿਰਦਾ ਉਹ ਝੂਰ ਰਿਹਾ ਸੀ ਕਿ ਉਹ ਕਾਹਨੂੰ ਇਧਰ ਆਇਆ ਸੀ। ਜੰਗਲ ਅਤੇ ਦੁਨੀਆਂ ਵਿਚਕਾਰ ਕੋਈ ਸਮਝੌਤਾ ਨਹੀ। ਕੈਨੇਡੀਅਨ ਬਕਵਾਸ ਕਾਰਪੋਰੇਸ਼ਨ ਤੇ ਹੋਰ ਮੀਡੀਏ ਵਾਲਿਆਂ ਫਲੈਸ਼ ਮਾਰ ਮਾਰ ਕੇ ਉਸਦੀਆਂ ਅੱਖਾਂ ਅੰਨ੍ਹੀਆਂ ਕਰ ਰੱਖੀਆਂ ਸਨ। ਕਈ ਘਰਾਂ ਵਿਚ ਤਾਂ ਬੱਚਿਆਂ ਨੇ ਆਪਣੇ ਮਾਪਿਆਂ ਨੂੰ ਮੂਸ ਦਿਖਾ ਕੇ ਲਿਆਉਣ ਦੀ ਜ਼ਿਦ ਵੀ ਕੀਤੀ ਸੀ। ਇਹ ਜਾਨਵਰ ਸੀ ਹੀ ਬਹੁਤ ਮਾਸੂਮ ਅਤੇ ਭੋਲਾ ਭਾਲਾ। ਕਈ ਅਮੀਰ ਮਾਪਿਆਂ ਦੇ ਜਵਾਕ ਤਾਂ ਰਿਹਾੜ ਵੀ ਕਰਨ ਲੱਗ ਪਏ ਸਨ ਕਿ ਉਹਨਾਂ ਨੂੰ ਮੂਸ ਇਕ ਪਾਲਤੂ ਜਾਨਵਰ ਦੇ ਤੌਰ 'ਤੇ ਰੱਖਣ ਦਿਤਾ ਜਾਵੇ। ਉਹ ਬਾਹਰਲੇ ਸ਼ੈੱਡ ਵਿਚ ਮੂਸ ਦਾ ਬੈੱਡ ਬਣਾ ਦੇਣਗੇ। ਜਾਨਵਰ ਸੁਰੱਖਿਆ ਸੰਮਤੀ – ਐਨੀਮਲ ਪ੍ਰੋਟੈਕਸ਼ਨ ਏਜੰਸੀ – ਵਾਲਿਆਂ ਨੇ ਤਾਂ 'ਅਡਾਪਟ ਏ ਮੂਸ' ਵਰਗੇ ਮਾਟੋ ਵਾਲੇ ਸਪੈਸ਼ਲ ਬਟਨ ਵੀ ਤਿਆਰ ਕਰਵਾਉਣ ਦੀ ਯੋਜਨਾਂ ਬਣਾ ਲਈ ਸੀ। ਗੁਰਮੀਤ ਨੇ ਨੋਟ ਕੀਤਾ ਸੀ ਕਿ ਇਸ ਮੁਲਕ ਵਿਚ ਪਾਲਤੂ ਜਾਨਵਰ ਰੱਖਣ ਵਾਲਿਆਂ ਦੇ ਸ਼ੌਕ ਵੀ ਅਵੱਲੇ ਹਨ। ਸੱਪ, ਕਿਰਲੀਆਂ, ਮੱਛੀਆਂ, ਗਡੋਏ, ਚਿੜੀਆਂ, ਚੂਹੇ, ਡੱਡੂ, ਕੱਛੂਕੱਮੇ, ਖਰਗੋਸ਼, ਕੁੱਤੇ, ਬਿੱਲੀਆਂ, ਤੋਤੇ ਅਤੇ ਸੂਰ ਤੱਕ ਲੋਕਾਂ ਨੇ ਪਾਲਤੂ ਰੱਖ ਰੱਖੇ ਸਨ। ਇਕ ਬੰਦਾ ਹੀ ਰਹਿ ਗਿਆ ਜਾਪਦਾ ਸੀ ਜਿਸ ਨੂੰ ਕੋਈ ਵੀ ਪਾਲਤੂ ਰੱਖਣ ਲਈ ਤਿਆਰ ਨਹੀ ਸੀ। ਹਰ ਕਿਸਮ ਦੇ ਪਾਲਤੂ ਜਾਨਵਰ ਲਈ ਖਾਣਾ, ਸੰਭਾਲ ਅਤੇ ਡਾਕਟਰੀ ਇਲਾਜ ਦੇ ਢੰਗ ਤਰੀਕੇ ਵੱਖੋ ਵੱਖਰੇ ਸਨ। ਇਕ ਮਾਮੂਲੀ ਪਾਲਤੂ ਜਾਨਵਰ ਦੀ ਪਰਵਰਸ਼ 'ਤੇ ਬੰਦੇ ਨਾਲੋਂ ਵੀ ਜ਼ਿਆਦਾ ਖਰਚ ਆਉਂਦਾ ਸੀ।

ਸੜਕਾਂ 'ਤੇ ਜੀ ਭਿਆਣੇ ਤੁਰਦੇ ਫਿਰਦੇ ਮੂਸ ਨੂੰ ਜਦ ਹਾਜਤ ਹੋਈ ਤਾਂ ਟੀ. ਵੀ. ਵਾਲੇ ਕਲੋਜ਼–ਅੱਪ ਸ਼ਾਟ ਲੈਣ ਲਈ ਭੱਜ ਭੱਜ ਕੇ ਕੈਮਰੇ ਬੀੜਨ ਲੱਗੇ। ਕਈ ਤਾਂ ਦੂਰੋਂ ਹੀ ਟੈਲੀ ਲੈਨਜ਼ ਨਾਲ ਸ਼ਾਟ ਤੇ ਸ਼ਾਟ ਲੈ ਰਹੇ ਸਨ। ਉਹ ਮੂਸ ਦੇ ਮਲਮੂਤਰ ਦੀ ਬਦਬੋ ਤੋਂ ਡਰਦੇ ਮਾਰੇ ਨੱਕ ਜਿਹੇ ਘੁੱਟ ਰਹੇ ਸਨ। ਕਈ ਲੋਕ ਉਥੇ ਵਿਹਲੀ ਖੜ੍ਹੀ ਪੁਲੀਸ ਨੂੰ ਕੋਸ ਰਹੇ ਸਨ ਕਿ 'ਇਹਨੂੰ ਪਤੰਦਰ ਨੂੰ ਹੁਣ ਕੁਝ ਵੀ ਨਹੀ ਕਹਿੰਦੇ, ਅਸੀ ਜੇ ਸਿਗਰਟ ਦਾ ਬੱਟ ਵੀ ਸੜਕਾਂ 'ਤੇ ਸੁੱਟੀਏ ਤਾਂ ਪੰਜ ਸੌ ਡਾਲਰ ਤੱਕ ਜੁਰਮਾਨਾ ਕਰ ਦਿੰਦੇ ਹਨ।'

ਮੂਸ ਦੇ ਮਸਲੇ ਨੂੰ ਲੈ ਕੇ ਪ੍ਰਧਾਨ ਮੰਤਰੀ ਨੂੰ ਦੇਸ਼ ਭਰ ਵਿਚ ਇਕ ਮੁਹਿੰਮ ਛੇੜਨ ਦਾ ਅਵਸਰ ਹੱਥ ਲੱਗ ਗਿਆ ਸੀ। ਜਦੋਂ ਦੀ ਇਸ ਪਾਰਟੀ ਕੋਲ ਦੇਸ ਦੀ ਹਕੂਮਤ ਆਈ ਸੀ, ਸਿਆਸੀ ਅਤੇ ਆਰਥਿਕ ਹਾਲਤ ਹੋਰ ਵੀ ਨਿੱਘਰੀ ਸੀ। ਉਂਜ ਘੱਟ ਦੂਜੀਆਂ ਪਾਰਟੀਆਂ ਵੀ ਨਹੀ ਸਨ। ਜਦੋਂ ਦੇਸ਼ ਦੀ ਵਾਗਡੋਰ ਉਹਨਾਂ ਕੋਲ ਸੀ ਆਪਣੇ ਨਿੱਜੀ ਮੁਫਾਦਾਂ ਖ਼ਾਤਰ ਉਹਨਾਂ ਵੀ ਬਥੇਰੀਆਂ ਧਾਂਦਲੀਆਂ ਮਚਾਈਆਂ ਸਨ। ਮੂਸ ਦੀ ਸਮੱਸਿਆ ਉਪਰ ਗੰਭੀਰਤਾ ਨਾਲ ਵਿਚਾਰ ਵਿਟਾਂਦਰਾ ਕਰਨ ਲਈ ਪ੍ਰਧਾਨ ਮੰਤਰੀ ਨੇ ਪਹਿਲੀ ਹੰਗਾਮੀ ਮੀਟਿੰਗ ਆਯੋਜਤ ਕੀਤੀ ਜਿਸ ਵਿਚ ਸਮੁੱਚੇ ਦੇਸ਼ ਦੇ ਮੁੱਖ ਮੰਤਰੀ, ਪਹਿਲੀਆਂ ਕੌਮਾਂ ਦੇ ਪ੍ਰਤੀਨਿਧ ਅਤੇ ਵਿਰੋਧੀ ਪਾਰਟੀਆਂ ਦੇ ਵਿਅਕਤੀ ਵਿਸ਼ੇਸ਼ ਸ਼ਾਮਲ ਕੀਤੇ ਗਏ। 'ਮੀਚ ਲੇਕ' ਵਿਖੇ ਹੋਈ ਇਸ ਬੰਦ ਕਮਰਾ ਮੀਟਿੰਗ ਵਿਚ ਮੀਡੀਏ ਵਾਲਿਆਂ ਨੂੰ ਵੀ ਅੰਦਰ ਜਾਣ ਦੀ ਮਨਾਹੀ ਸੀ। ਉਸ ਨੇ ਐਲਾਨ ਕੀਤਾ ਕਿ ਹੁਣ ਕੋਈ ਨਾ ਕੋਈ ਕੱਟਾ ਕੱਟੀ ਕੱਢ ਕੇ ਹੀ ਬਾਹਰ ਜਾਣ ਦਿਤਾ ਜਾਵੇਗਾ। ਸ਼ਰਤ ਇਹ ਸੀ ਕਿ ਮੂਸ ਦੇ ਮਸਲੇ ਬਾਰੇ ਲਿਆ ਗਿਆ ਫੈਸਲਾ ਸਰਬਸੰਮਤੀ ਨਾਲ ਪਾਸ ਹੋਵੇ। ਇਕ ਵੀ ਧਿਰ ਵੱਲੋਂ ਕੀਤੀ ਨਾਂਹ ਸਾਰੇ ਕੀਤੇ ਕਰਾਏ ਨੂੰ ਤਾਰਪੀਡੋ ਕਰ ਸਕਦੀ ਸੀ।

ਪਿਛਲੇ ਦੋ ਕੁ ਦਿਨਾਂ ਵਿਚ ਬਹੁ–ਸੰਮਤੀ ਮੁਖ ਮੰਤਰੀਆਂ ਨੂੰ ਪ੍ਰਧਾਨ ਮੰਤਰੀ ਨੇ ਮੂਸ ਦੇ ਮਸਲੇ ਪ੍ਰਤੀ ਅੰਦਰ ਖਾਤੇ ਆਪਣੇ ਨਾਲ ਗੰਢ ਲਿਆ ਸੀ। ਉਹ ਇਸ ਇਸ਼ੂ 'ਤੇ ਸਾਰਿਆਂ ਦੀ ਇਕ ਰਾਇ 'ਤੇ ਮੰਨ ਮਨਾਉਤੀ ਕਰਵਾ ਕੇ ਇਤਿਹਾਸਕ ਬਲਾਕ–ਬਸਟਰ ਮਾਰਕਾ ਮਾਰਨਾ ਚਾਹੁੰਦਾ ਸੀ ਅਤੇ ਪਾਰਟੀ ਦੀ ਖੁੱਸ ਰਹੀ ਲੋਕ–ਪ੍ਰਿਯਤਾ ਨੂੰ ਦੁਬਾਰਾ ਕਾਇਮ ਕਰਕੇ ਇਲੈਕਸ਼ਨ ਜਿੱਤਣੀ ਚਾਹੁੰਦਾ ਸੀ। ਦੋ ਦਿਨ ਅਤੇ ਦੋ ਰਾਤਾਂ ਇਹ ਮੀਟਿੰਗ ਚੱਲਦੀ ਰਹੀ। ਗੁਰਮੀਤ ਸੋਚ ਰਿਹਾ ਸੀ ਕਿ ਭਾਰਤ ਵਿਚ ਕਿਤੇ ਅਜੇਹੀ ਬੰਦ ਕਮਰਾ ਮੀਟਿੰਗ ਹੋਈ ਹੁੰਦੀ ਅਤੇ ਸਰਕਾਰ ਅਤੇ ਵਿਰੋਧੀ ਪਾਰਟੀਆਂ ਦੇ ਲੀਡਰਾਂ ਨੂੰ ਇਕ ਥਾਂ 'ਤੇ ਇਨ੍ਹੇ ਦਿਨ ਇਕੱਠਿਆਂ ਰੱਖਿਆ ਗਿਆ ਹੁੰਦਾ ਤਾਂ ਬਾਹਰ ਨਿਕਲਣ ਵੇਲੇ ਉਹਨਾਂ ਦੇ ਲੀੜੇ ਪਾਟੇ ਹੋਣੇ ਸਨ, ਕਈਆਂ ਦੀਆਂ ਬਾਹਵਾਂ ਗਲ ਨੂੰ ਆਈਆਂ ਹੋਣੀਆਂ ਸਨ ਅਤੇ ਹੁਲੀਏ ਵਿਗੜੇ ਹੋਣੇ ਸਨ।

ਦੋ ਦਿਨ ਅਤੇ ਦੋ ਰਾਤਾਂ ਪਿੱਛੋਂ ਵੀ ਗੱਲ ਕਿਸੇ ਸਿਰੇ ਨਾ ਲੱਗੀ। ਕੈਨੇਡਾ ਦੇ ਸਭ ਤੋਂ ਵੱਡੇ ਸੂਬੇ ਅਤੇ ਪਹਿਲੀਆਂ ਕੌਮਾਂ ਦੇ ਨੁਮਾਇੰਦਿਆਂ ਨੇ ਇਸ ਦੇ ਪੱਖ ਵਿਚ ਮੱਤ ਪਾਉਣ ਤੋਂ ਇਨਕਾਰ ਕਰ ਦਿਤਾ। ਉਹਨਾਂ ਦਾ ਇਤਰਾਜ਼ ਸੀ ਕਿ ਇਹੋ ਜਿਹਾ ਸਮਝੌਤਾ ਉਹਨਾਂ ਲੋਕਾਂ ਨੂੰ ਬਿਲਕੁਲ ਨਿਹੱਥੇ ਕਰ ਦੇਵੇਗਾ, ਖਾਹਮਖਾਹ ਉਹ ਹੱਥ ਵਢਾਉਣ ਨੂੰ ਤਿਆਰ ਨਹੀ ਸਨ। ਇਸ ਤਰ੍ਹਾਂ 'ਮੀਚ ਲੇਕ ਅਕੋਰਡ' ਠੁੱਸ ਹੋ ਗਿਆ ਸੀ। ਮੀਡੀਏ ਵਾਲੇ ਮੂਸ ਦੇ ਮਸਲੇ ਨੂੰ ਪੂਰਾ ਤੂਲ ਦੇ ਰਹੇ ਸਨ। ਪ੍ਰਧਾਨ ਮੰਤਰੀ ਹਰ ਕੀਮਤ 'ਤੇ ਮੂਸ ਬਾਰੇ ਫੈਸਲਾ ਆਪਣੀ ਪਾਰਟੀ ਦੇ ਪੱਖ ਵਿਚ ਕਰਵਾਉਣਾ ਚਾਹੁੰਦਾ ਸੀ। ਉਹਨੇ ਤਾਂ ਅਗਲੇ ਦਿਨ ਰਾਜਧਾਨੀ ਵਿਚ ਕੀਤੇ ਡਿਨਰ ਭਾਸ਼ਨ ਵਿਚ ਇਥੋਂ ਤੀਕ ਕਹਿ ਦਿੱਤਾ ਸੀ ਕਿ ਜੇਕਰ ਮੂਸ ਬਾਰੇ ਸਾਰੀਆਂ ਧਿਰਾਂ ਦੀ ਵੋਟ ਹਾਂ ਵਿਚ ਨਾ ਪਈ ਤਾਂ ਦੇਸ਼ ਦੀ ਅਖੰਡਤਾ ਖ਼ਤਰੇ ਵਿਚ ਪੈ ਜਾਵੇਗੀ।

ਭੁੱਖੇ ਭਾਣੇ ਮੂਸ ਨੂੰ ਸ਼ਹਿਰ ਵਿਚ ਘੁੰਮਦਿਆਂ ਹੁਣ ਸੱਤ ਦਿਨ ਬੀਤ ਚੁੱਕੇ ਸਨ। ਭੁੱਖ ਨਾਲ ਉਸਦੀਆਂ ਆਂਦਰਾਂ ਅੰਦਰ ਨੂੰ ਧਸ ਗਈਆਂ ਸਨ ਤੇ ਅੱਖਾਂ ਦੀ ਚਮਕ ਮੱਧਮ ਪੈ ਗਈ ਸੀ। ਪਹਿਲਾਂ ਵਾਂਗ ਉਹ ਹੁਣ ਟਪੂੰ ਟਪੂੰ ਕਰਨ ਜੋਗਾ ਨਹੀ ਸੀ ਰਿਹਾ।

ਅਗਲੀ ਸਵੇਰ ਅਚਾਨਕ ਹੀ ਅਖ਼ਬਾਰ ਬਲੈਕ ਮੇਲ ਵਿਚ ਮੁੱਖ ਪੰਨੇ 'ਤੇ ਖ਼ਬਰ ਲੱਗੀ ਕਿ ਇੰਗਲੈਂਡ ਦੇ ਸ਼ਾਹੀ ਘਰਾਣੇ ਦੇ ਪ੍ਰਿੰਸ ਚਾਰਲਸ ਅਤੇ ਉਸਦੀ ਪਤਨੀ ਡੀਆਨਾਂ ਦਾ ਤਲਾਕ ਹੋਣ ਵਾਲਾ ਹੈ। ਲੇਡੀ ਡੀਆਨਾਂ ਨੇ ਤਲਾਕ ਲਈ ਅਰਜ਼ੀ ਦੇ ਦਿੱਤੀ ਸੀ। ਦੋਹਾਂ ਬੱਚਿਆਂ ਬਾਰੇ ਫੈਸਲਾ ਸ਼ਾਹੀ ਅਦਾਲਤ ਕਰੇਗੀ ਕਿ ਉਹ ਆਪਣੇ ਬਾਪ ਦੀ ਪਰਵਰਸ਼ ਵਿਚ ਰਹਿਣਗੇ ਜਾਂ ਮਾਤਾ ਦੀ। ਕੈਨੇਡੀਅਨ ਬਕਵਾਸ ਕਾਰਪੋਰੇਸ਼ਨ ਦੇ ਬਰਤਾਨਵੀ ਨੁਮਾਇੰਦੇ ਨੇ ਦਸਿਆ ਕਿ ਤਲਾਕ ਹੋਣ 'ਤੇ ਲੇਡੀ ਡੀਆਨਾਂ ਨੂੰ ਚਾਲੀ ਮਿਲੀਅਨ ਪੌਂਡ ਮਿਲਣੇ ਸਨ।

ਰੇਡੀਓ, ਟੀ. ਵੀ., ਅਖ਼ਬਾਰਾਂ ਰਸਾਲਿਆਂ ਅਤੇ ਲੋਕਾਂ ਵਿਚ ਹੁਣ ਸਿਰਫ਼ ਇਹ ਹੀ ਖ਼ਬਰ ਸੀ। ਸਾਰੇ ਹੀ ਆਪੋ ਆਪਣੀ ਪਹੁੰਚ ਅਨੁਸਾਰ ਮਸਾਲੇਦਾਰ ਖ਼ਬਰਾਂ ਬਣਾ ਅਤੇ ਸੁਣਾ ਰਹੇ ਸਨ। ਲੇਡੀ ਡੀਆਨਾਂ ਦੇ ਕਥਿੱਤ ਨਾਜਾਇਜ਼ ਸਬੰਧਾਂ ਬਾਰੇ ਸਾਰੇ ਹੀ ਸੁਆਦ ਲੈ ਰਹੇ ਸਨ। ਅਸਲ ਵਿਚ ਮੀਡੀਏ ਵਾਲੇ ਤਾਂ ਉਹਨਾਂ ਦੇ ਵਿਆਹ ਵੇਲੇ ਤੋਂ ਹੀ ਸੁੰਘਦੇ ਫਿਰਦੇ ਸਨ। ਕਈ ਮਨਚਲੇ ਤਾਂ ਮਨ ਵਿਚ ਇਹ ਵੀ ਕਲਪਨਾਂ ਕਰ ਰਹੇ ਸਨ ਕਿ ਕਾਸ਼ ਲੇਡੀ ਡੀਆਨਾਂ ਦੇ ਇਹ ਨਾਜਾਇਜ਼ ਸਬੰਧ ਉਹਨਾਂ ਨਾਲ ਹੋਏ ਹੁੰਦੇ।

ਪ੍ਰਧਾਨ ਮੰਤਰੀ, ਸੱਤਾਧਾਰੀ ਪਾਰਟੀ ਅਤੇ ਵਿਰੋਧੀ ਧਿਰਾਂ ਦੀ ਜਾਨ ਵਿਚ ਜਾਨ ਆਈ ਸੀ ਕਿ ਹੁਣ ਲੋਕ ਸਿਰਫ਼ ਲੇਡੀ ਡੀਆਨਾਂ ਅਤੇ ਪ੍ਰਿੰਸ ਚਾਰਲਸ ਬਾਰੇ ਹੀ ਸੋਚ ਰਹੇ ਸਨ। ਮੂਸ ਦੇ ਮਸਲੇ ਬਾਰੇ ਇਕ ਵਾਰ ਉਹ ਨਿਸ਼ਚਿੰਤ ਹੋ ਗਏ ਸਨ। ❑



# ਟਰਾਂਟੋ ਦਾ ਚੌਥਾ ਸਾਲਾਨਾ ਪੰਜਾਬੀ ਸਭਿਆਚਾਰਕ ਮੇਲਾ

## 10 ਅਕਤੂਬਰ, 1993 ਦਿਨ ਐਤਵਾਰ 2P.M. to 12 midnight

## at West Humber Collegiate Institute

**1675 Martin Grove, Rd. Etobicoke, Ontario**

**(1 block South of Finch Ave. west)**

**ਪਿਛਲੇ ਸਾਲਾਂ ਦੀ ਤਰ੍ਹਾਂ ਇਸ ਮੇਲੇ ਵਿਚ ਕਵੀ ਦਰਬਾਰ, ਗੀਤ ਸੰਗੀਤ, ਡਰਾਮਾ, ਫੈਸ਼ਨ ਸ਼ੋਅ, ਗਿੱਧਾ, ਭੰਗੜਾ, ਮਿਕਸ ਭੰਗੜਾ ਅਤੇ ਡਾਂਸ ਕਨਟੈਸਟ (ਨਾਚ ਦਾ ਮੁਕਾਬਲਾ) ਪੇਸ਼ ਕੀਤਾ ਜਾਵੇਗਾ।**

ਜੇਤੂ ਵਿਅਕਤੀ ਨੂੰ ਵੈਨਕੂਵਰ, ਬੀ.ਸੀ. ਜਾਂ ਲੰਡਨ (ਯੂ.ਕੇ) ਦੀ ਰੀਟਰਨ ਏਅਰ ਟਿਕਟ ਦਿੱਤੀ ਜਾਵੇਗੀ।

**ਹੋਰ ਜਾਣਕਾਰੀ ਲਈ ਫੋਨ ਕਰੋ: ਰਵਿੰਦਰ ਗਿੱਲ (416) 242-9397**

(Keep Tunning into Bhangra Bass on Saturday Mornings on Vision TV Toronto & Quebec - 11 am, Vancouver 8 am, Calgary & Edmonton 9 am, Winnepeg 10 am, New Brunswick & New Foundland -12 pm, Nova Scotia - 12:30 pm.)

# SHAN - E - DARBAR

**INDIAN CUISINE, L.L.B.O.**

Dine in and take out

We cater to all kinds of parties.
**call Harpal Sandhu at
(416)741-7406**

**Specialize in Fish Pakora, Chilly Chicken**

**2644 Islington Ave.,
Rexdale Ontario, M9V 2X5**

Opening very soon, second location at
7166 Airport Rad. Malton, Ontario

# CROWN TRAVEL



**ਹਵਾਈ ਟਿਕਟਾਂ ਦੀ ਅਸੀ ਤੁਹਾਡੀ ਹਰ ਤਰ੍ਹਾਂ ਦੀ ਸੇਵਾ ਕਰ ਸਕਦੇ ਹਾਂ।**

ਅਸੀ ਆਪਣੇ ਦਫਤਰ ਵਿਚ ਲੱਗੇ ਕੰਪਿਊਟਰ
ਉਪਰ ਹੀ ਤੁਹਾਡੀਆਂ ਹਰ ਪ੍ਰਕਾਰ ਦੀਆਂ
ਟਿਕਟਾਂ ਬੁੱਕ ਕਰ ਸਕਦੇ ਹਾਂ।

**Phone: (416) 246-9100**

**1379 Weston Road,
Toronto, Ontario**

# ਪੰਜਾਬੀ ਸਾਹਿਤ ਵਿਚ ਇਨਾਮਾਂ ਦਾ ਰੋਲ

**ਜੋਗਿੰਦਰ ਸ਼ਮਸ਼ੇਰ**

(ਇਹ ਪਰਚਾ ਜੁਲਾਈ 10 ਤੇ 11, 1993 ਨੂੰ ਵਿਨੀਪੈਗ ਵਿਚ ਹੋਈ ਉਤਰੀ ਅਮਰੀਕਨ ਪੰਜਾਬੀ ਸਾਹਿਤਕ ਕਾਨਫਰੰਸ ਵਿਚ ਪੜ੍ਹਿਆ ਤੇ ਵਿਚਾਰਿਆ ਗਿਆ)

ਪੰਜਾਬੀ ਦੇ ਸਾਹਿਤਕ ਜਗਤ ਵਿਚ ਅੱਜ ਕਲ ਐਵਾਰਡਾਂ ਬਾਰੇ ਬੜੀ ਚਰਚਾ ਹੈ। ਕਈ ਵਾਰੀ ਜਦ ਕੋਈ ਅਣਗੌਲਿਆ ਵਿਅਕਤੀ ਅਚਾਨਕ ਹੀ ਐਵਾਰਡ ਲੈ ਕੇ ਪਰਗਟ ਹੁੰਦਾ ਹੈ, ਤਾਂ ਐਵਾਰਡ ਦੇਣ ਵਾਲਿਆਂ ਦੇ ਕਰਿਸ਼ਮੇ ਤੇ ਬੜੀ ਹੈਰਾਨੀ ਹੁੰਦੀ ਹੈ, ਅਤੇ ਉਹਨਾਂ ਦੀ ਨੀਅਤ ਉਤੇ ਸ਼ੱਕ। ਅਤੇ ਜਦੋਂ ਇਹ ਐਵਾਰਡ ਕਿਸੇ ਦੀ ਰਚਨਾ ਨੂੰ ਬਿਨਾਂ ਵਾਚਣ ਦੇ ਦਿੱਤਾ ਜਾਂਦਾ ਹੈ, ਤਾਂ ਉਸ ਹੈਰਾਨੀ ਵਿਚ ਹੋਰ ਵੀ ਵਾਧਾ ਹੁੰਦਾ ਹੈ ਅਤੇ ਇਹੀ ਹੈਰਾਨੀ ਐਵਾਰਡਾਂ ਦੇ ਰੋਲ ਉਤੇ ਵਿਚਾਰ ਕਰਨ ਲਈ ਪ੍ਰੇਰਦੀ ਹੈ।

ਮੇਰੇ ਵਿਚਾਰ ਅਨੁਸਾਰ ਐਵਾਰਡ ਦੇਣ ਦਾ ਮੰਤਵ ਕਿਸੇ ਵਿਸ਼ੇਸ਼ ਵਿਅਕਤੀ ਦੀ ਯੋਗਤਾ ਦਾ ਪਰਗਟ ਰੂਪ ਵਿਚ ਮੁੱਲ ਪਾਉਣਾ ਹੈ। ਇਹ ਐਵਾਰਡ ਲੈਣ ਵਾਲੇ ਦੀ ਮਾਨਸਿਕ ਤੌਰ ਤੇ ਸੰਤੁਸ਼ਟਤਾ ਕਰਨ ਵਿਚ ਸਹਾਇਤਾ ਕਰਦਾ ਹੈ ਕਿ ਵਾਕਈ ਉਸ ਵਲੋਂ ਕੀਤਾ ਜਾ ਰਿਹਾ ਕਾਰਜ ਉੱਚ ਪਾਏ ਦਾ ਹੈ। ਇਹ ਉਸ ਪਿੜ ਵਿਚਲੇ ਦੂਸਰੇ ਲੋਕਾਂ ਨੂੰ ਆਪਣੇ ਕਾਰਜ ਵਿਚ ਹੋਰ ਤੇਜ਼ੀ ਅਤੇ ਪਰਪੱਕਤਾ ਲਿਆਉਣ ਲਈ ਵੀ ਪ੍ਰੇਰਦਾ ਹੈ ਅਤੇ ਸਿਰਜਣਾਤਮਕ ਟਾਕਰੇ ਦੀ ਰੁਚੀ ਉਤਪਨ ਕਰਦਾ ਹੈ।

ਐਵਾਰਡ ਦੇਣ ਲੈਣ ਦੀ ਪ੍ਰਥਾ ਕੋਈ ਨਵੀਂ ਨਹੀ। ਪ੍ਰਾਚੀਨ ਕਾਲ ਤੋਂ ਇਹ ਪ੍ਰੰਪਰਾ ਤੁਰੀ ਚੱਲੀ ਆ ਰਹੀ ਹੈ। 'ਰਾਮਾਇਣ' ਦੇ ਕਰਤਾ ਬਾਲਮੀਕ ਨੂੰ ਮਹਾਰਿਸ਼ੀ ਬਾਲਮੀਕ ਜੀ ਕਹਿਣਾ, ਕਾਲੀਦਾਸ ਨੂੰ ਮਹਾਂ ਕਵੀ ਕਾਲੀਦਾਸ ਜੀ ਕਹਿਣਾ ਉਹਨਾਂ ਦੀ ਪ੍ਰਤਿਭਾ ਦੇ ਐਵਾਰਡ ਸਨ। ਵਿਦਵਾਨਾਂ, ਚਿੰਤਕਾਂ ਅਤੇ ਇਤਿਹਾਸਕਾਰਾਂ ਨੂੰ ਸਦਾ ਸਨਮਾਨ ਮਿਲਦਾ ਰਿਹਾ ਹੈ। ਮੁਗ਼ਲ ਸਮਰਾਟ ਅਕਬਰ ਦੇ ਦਰਬਾਰ ਵਿਚ ਨੌਂ ਰਤਨਾਂ ਦੀ ਕਦਰ ਬਹਾਦਰ ਸ਼ਾਹ ਜ਼ਫਰ ਵਲੋਂ ਜ਼ੌਕ ਦੀ ਇੱਜ਼ਤ, ਨਵਾਬ ਰਾਮਪੁਰ ਵਲੋਂ ਮਿਰਜ਼ਾ ਗ਼ਾਲਿਬ ਨੂੰ ਵਜ਼ੀਫਾ, ਰਾਜਾ ਕੈਥਲ ਵਲੋਂ ਭਾਈ ਸੰਤੋਖ ਸਿੰਘ ਦਾ ਮਾਣ ਸਤਿਕਾਰ ਇਸੇ ਸਿਲਸਿਲੇ ਦੀਆਂ ਕੁਝ ਕੜੀਆਂ ਹਨ।

ਰਾਜ ਪ੍ਰਬੰਧ ਦੀ ਰੂਪ ਰੇਖਾ ਬਦਲਨ ਨਾਲ ਐਵਾਰਡਾਂ ਦੇ ਰੂਪ ਵੀ ਬਦਲ ਗਏ ਹਨ। ਇਹ ਐਵਾਰਡ ਨੋਬਲ ਪਰਾਈਜ਼ ਦੀ ਸ਼ਕਲ ਵਿਚ ਵੀ ਹੋ ਸਕਦਾ ਹੈ ਅਤੇ ਢੁੱਡੀਕੇ ਟਰਸਟ ਵਲੋਂ ਦਿੱਤੇ ਜਾਣ ਵਾਲੇ ਐਵਾਰਡ ਦੀ ਸ਼ਕਲ ਵਿਚ ਵੀ। ਅਰਥਾਤ ਅੰਤਰ ਰਾਸ਼ਟਰੀ ਮਹੱਤਤਾ ਰੱਖਣ ਵਾਲੇ ਐਵਾਰਡ ਤੋਂ ਲੈ ਕੇ ਸਾਧਾਰਨ ਪੱਧਰ ਦੇ ਐਵਾਰਡਾਂ ਤੀਕਰ। ਪਰ ਹਰ ਪੱਧਰ ਤੇ ਇਸ ਵਿਚ ਦੇਖਣ ਵਾਲੀ ਗਲ ਸਿਰਫ ਇਹ ਹੁੰਦੀ ਹੈ ਕਿ ਐਵਾਰਡ ਦੇਣ ਵਾਲੇ ਕੌਣ ਹਨ ਅਤੇ ਇਸ ਐਵਾਰਡ ਦੀ ਕਾਇਮੀ ਪਿੱਛੇ ਉਹਨਾਂ ਦਾ ਮੰਤਵ ਕੀ ਹੈ? ਐਵਾਰਡ ਲੈਣ ਵਾਲਾ ਕੌਣ ਹੈ ਅਤੇ ਉਸਦੀ ਦੇਣ ਕੀ ਹੈ? ਐਵਾਰਡ ਲੈਣ ਵਾਲੇ ਦੀ ਚੋਣ ਕਿਵੇਂ ਹੁੰਦੀ ਹੈ। ਕੀ ਐਵਾਰਡ ਦੇਣ ਵਾਲਿਆਂ ਦਾ ਨਿਰਣਾ ਠੀਕ ਹੈ? ਕੀ ਉਸ ਖੇਤਰ ਵਿਚ ਵਿਚਰਨ ਵਾਲਿਆਂ ਦੀ ਬਹੁ ਗਿਣਤੀ ਉਹਨਾਂ ਦੇ ਨਿਰਨੇ ਤੋਂ ਸੰਤੁਸ਼ਟ ਹੈ?

ਕੁੱਝ ਖ਼ੇਤਰ ਅਜਿਹੇ ਹਨ ਜਿੱਥੇ ਐਵਾਰਡ ਲੈਣ ਵਾਲੇ ਦੀ ਯੋਗਤਾ ਪਰਤੱਖ ਹੁੰਦੀ ਹੈ ਜਿਵੇਂ ਵਿਗਿਆਨ ਦੇ ਖ਼ੇਤਰ ਵਿਚ ਜਾਂ ਖੇਡਾਂ ਦੇ ਮੈਦਾਨ ਵਿਚ। ਜਿਥੇ ਪ੍ਰਾਪਤੀ ਠੋਸ ਰੂਪ ਵਿਚ ਦਿਸਦੀ ਹੁੰਦੀ ਹੈ। ਸ਼ਾਸਤਰੀਆ ਸੰਗੀਤ ਅਤੇ ਨਰਿਤ ਵਿਚ ਵੀ ਕੁਝ ਨਿਯਮਾਂ ਦਾ ਪਾਲਣ ਕਰਨਾ ਹੁੰਦਾ ਹੈ ਪਰ ਕਈ ਖੇਤਰ ਅਜਿਹੇ ਹਨ ਜਿਥੇ ਨਿਰਣਿਆਂ ਉਤੇ ਕਿੰਤੂ ਕਰਨ ਦੀ ਵਧੇਰੇ ਸੰਭਾਵਨਾ ਹੁੰਦੀ ਹੈ। ਸਾਹਿਤ ਨੂੰ ਇਸ ਖੇਤਰ ਵਿਚ ਰੱਖਿਆ ਜਾ ਸਕਦਾ ਹੈ ਅਤੇ ਸੁੰਦਰਤਾ ਦੇ ਮੁਕਾਬਲਿਆਂ ਨੂੰ ਵੀ।

ਸਾਮੰਤ ਸ਼ਾਹੀ ਦੌਰ ਵਿਚ ਯੋਗਤਾ ਦਾ ਮੁੱਲ ਪਾਉਣ ਵਾਲਾ ਇਕੋ ਵਿਅਕਤੀ ਹੁੰਦਾ ਸੀ। 'ਸੋਈ ਸੁਹਾਗਣ ਜੋ ਪੀਆ ਮਨ ਭਾਵੇ' ਵਾਲੀ ਗੱਲ ਸੀ। ਹੁਣ ਵਿਅਕਤੀ ਵੀ ਹੋ ਸਕਦਾ ਹੈ ਅਤੇ ਕੋਈ ਸੰਸਥਾ ਵੀ। ਸਰਕਾਰ ਦੌਲਤ ਮਦਾਰ ਵੀ ਹੋ ਸਕਦੀ ਹੈ ਅਤੇ ਹਰਾਮ ਦੀ ਜਾਂ ਹਲਾਲ ਦੀ ਕਮਾਈ ਵਾਲਾ ਧਨਾਢ ਅਦਾਰਾ ਵੀ ਜਿਸਦੀ ਇਨਕਮ ਟੈਕਸ ਦੀ ਛੋਟ ਇਸ ਵਿਚ ਸਹਾਈ ਹੋਵੇ। ਪਰ ਲਾਜ਼ਮੀ ਤੌਰ ਤੇ ਇਹ ਐਵਾਰਡ ਉਹ ਉਹਨਾਂ ਸਰੇਸ਼ਟ ਪੁਰਸ਼ਾਂ ਨੂੰ ਹੀ ਦੇਣਗੇ ਜੋ ਉਹਨਾਂ ਦੇ ਦ੍ਰਿਸ਼ਟੀਕੋਨ ਦੇ ਸਮੱਰਥੱਕ ਹੋਣ ਅਤੇ ਉਹਨਾਂ ਦੀਆਂ ਖ਼ਾਹਸ਼ਾਂ ਅਨੁਸਾਰ ਪੂਰੇ ਉਤਰਦੇ ਹੋਣ। ਪੈਨਲ, ਜੱਜ ਅਤੇ ਫੈਸਲਾ ਲੈਣ ਵਾਲੇ ਸਭ ਇਹੀ ਦੇਖਦੇ ਹਨ।

ਇਹ ਸੰਸਾਰ ਜਿਥੇ ਵਿਚਾਰਾਂ ਅਤੇ ਹਿਤਾਂ ਦੀ ਠੰਡੀ ਅਤੇ ਤੱਤੀ ਜੰਗ ਲੜੀ ਜਾ ਰਹੀ ਹੈ। ਕੋਈ ਅਜਿਹਾ ਵਿਅਕਤੀ ਜਾਂ ਸੰਸਥਾ ਨਹੀ ਜੋ ਇਹਨਾਂ ਤੋਂ ਪ੍ਰਭਾਵਤ ਨਹੀਂ। ਇਸ ਲਈ ਐਵਾਰਡ ਬਾਰੇ ਸਹਿਮਤੀ ਅਸਹਿਮਤੀ ਦੀ ਸੰਭਾਵਨਾ ਕਾਇਮ ਰਹਿੰਦੀ ਹੈ। ਵਿਚਾਰਾਂ ਤੇ ਹਿਤਾਂ ਦੀਆਂ ਵਿਰੋਧਤਾਈਆਂ ਨੇ ਵੱਖ ਵੱਖ ਐਵਾਰਡਾਂ ਨੂੰ ਜਨਮ ਦਿੱਤਾ ਹੈ।

ਨੋਬਲ ਪ੍ਰਾਈਜ਼ ਨੂੰ ਸੰਸਾਰ ਦਾ ਸਭ ਤੋਂ ਉੱਚਾ ਇਨਾਮ ਖਿਆਲ ਕੀਤਾ ਜਾਂਦਾ ਹੈ। ਫ਼ੈਜ਼ ਅਹਿਮਦ ਫ਼ੈਜ਼ ਸਾਹਿਬ ਨੇ ਇਕ ਖੱਤ ਵਿਚ ਇਕ ਵਾਰ ਲਿਖਿਆ: ਨੋਬਲ ਪਰਾਈਜ਼ ਦੀਆਂ ਖ਼ਬਰਾਂ ਲੰਡਨ ਤੋਂ ਵੀ ਆਈਆਂ ਸਨ। ਇਹ ਸਨਮਾਣ ਤਾਂ ਸਾਨੂੰ ਕੌਣ ਦੇਵੇਗਾ। ਕਿਸੇ ਮਿਹਰਬਾਨ ਨੇ ਸਾਡਾ ਨਾਮ ਵੀ ਉਮੀਦਵਾਰਾਂ ਵਿਚ ਲਿਖਵਾ ਦਿੱਤਾ ਹੋਵੇਗਾ। ਇਨੀ ਮਹਾਨਤਾ ਵਾਲਾ ਇਨਾਮ ਵੀ ਕਈ ਵਾਰ ਵਾਦ ਵਿਵਾਦ ਦਾ ਵਿਸ਼ਾ ਬਣਿਆ ਹੈ। ਲੈਨਿਨ ਅਮਨ ਇਨਾਮ ਨੂੰ ਵੀ ਇਸ ਵਿਚ ਸ਼ਾਮਲ ਕੀਤਾ ਜਾ ਸਕਦਾ ਹੈ। ਜਿੱਥੇ ਇਨਾਮ ਦੇਣ ਵਾਲੀਆਂ ਸੰਸਥਾਵਾਂ ਚੇਤਨ ਸਨ, ਉਹ ਕੀ ਕਰ ਰਹੀਆਂ ਹਨ। ਇਹ ਇਨਾਮ ਠੰਡੀ ਜੰਗ ਦਾ ਭਾਗ ਬਣੇ ਰਹੇ ਹਨ। 'ਵਿਸ਼ਵ ਸੁੰਦਰੀ' ਦੀ ਚੋਣ ਵੇਲੇ ਵੀ ਕਈ ਮੁਕਾਬਲਿਆਂ ਦੇ ਨਿਰਣੇ ਵਪਾਰਕ ਹਿੱਤਾਂ ਦੇ ਅਧੀਨ ਹੁੰਦੇ ਹਨ।

ਪੁਰਾਣੇ ਸਮੇਂ ਵਿਚ ਭੱਟ ਤੇ ਮਿਰਾਸੀ ਸਰਦਾਰਾਂ ਦੀ ਸ਼ਾਨ ਵਿਚ ਕਸੀਦੇ ਪੜ੍ਹਦੇ ਸਨ, ਵਾਰਾਂ ਗਾਉਂਦੇ ਸਨ, ਜਾਗੀਰਾਂ ਹਾਸਲ ਕਰਦੇ ਸਨ, ਪਿੰਡ ਤੇ ਖੂਹ ਇਨਾਮ ਪਾਉਂਦੇ ਸਨ। ਮਹਾਰਾਜ ਰਣਜੀਤ ਸਿੰਘ ਦੇ ਰਾਜ ਸਮੇਂ ਵੀ ਜਿੱਥੇ ਫੌਜੀ ਸਰਦਾਰਾਂ ਨੂੰ ਜਾਗੀਰਾਂ ਅਤੇ 'ਸਰਦਾਰ ਬਾ ਵਕਾਰ' 'ਕੈਸਰ ਉਲ ਇਕਤਦਾਰ, 'ਨਿਰਮਲ ਬੁੱਧ ਅਤੇ ਉਜੱਲ ਦੀਦਾਰ ਦੇ ਖ਼ਿਤਾਬ ਮਿਲਦੇ ਰਹੇ। ਕਵੀ ਹਾਸ਼ਮ ਅਤੇ ਚਿਤਰ ਕਾਰ ਕਿੱਕੇ ਨੂੰ ਵੀ ਜਾਗੀਰਾਂ ਮਿਲੀਆਂ।

ਅੰਗ੍ਰੇਜ਼ੀ ਰਾਜ ਵਿਚ ਵੀ ਸ਼ਾਇਰਾਂ, ਅਦੀਬਾਂ ਨੂੰ ਐਵਾਰਡ ਦੇਣ ਦਾ ਸਿਲਸਿਲਾ ਜਾਰੀ ਰਿਹਾ। ਟੈਗੋਰ ਅਤੇ ਇਕਬਾਲ ਨੂੰ ਸਰ ਦੇ ਖ਼ਿਤਾਬ ਮਿਲੇ। ਅਤਰ ਸਿੰਘ ਭਦੌੜ ਨੂੰ ਸਰ ਦੇ ਨਾਲ ਮਹਾਂ ਮੁੱਖ ਉਪਾਧਿਆਏ ਦਾ। ਇਕ ਹੋਰ ਪਰਮਾਰਥ ਵਿਦਿਆ, ਫਿਲਾਸਫੀ ਅਤੇ ਹਿੰਦੂ ਸੰਗੀਤ ਦੇ ਮਾਹਰ, ਅਤੇ ਐਡਵਰਡ ਸਤਵੇਂ ਦੀ ਤਾਜਪੋਸ਼ੀ ਤੇ ਕਵਿਤਾ ਲਿਖਣ ਵਾਲੇ ਕਵੀ ਦਿਲਜੀਤ ਸਿੰਘ ਨੂੰ ਵੀ ਸਰ ਦਾ ਖ਼ਿਤਾਬ ਮਿਲਿਆ। ਹਫੀਜ਼ ਜਾਲੰਧਰੀ ਨੂੰ ਖਾਂ ਸਾਹਿਬ, ਅਬਦੁਲ ਰਹਿਮਾਨ ਚੁਗ਼ਤਾਈ ਨੂੰ ਖ਼ਾਨ ਬਹਾਦਰ ਮੁਹੰਮਦ ਹੁਸੈਨ ਆਜ਼ਾਦ ਨੂੰ 'ਸ਼ਮਸ਼ ਉਲਮਾ'

ਕਾਹਨ ਸਿੰਘ ਨਾਭਾ ਅਤੇ ਵੀਰ ਸਿੰਘ ਨੂੰ ਭਾਈ ਸਾਹਿਬ ਭਾਈ ਅਤੇ ਚਰਨ ਸਿੰਘ ਸ਼ਹੀਦ ਨੂੰ ਸਰਦਾਰ ਸਾਹਿਬ ਦੇ ਖ਼ਿਤਾਬ ਦਿੱਤੇ ਗਏ।

1947 ਤੋਂ ਪਿਛੋਂ ਨਵੀਂ ਪ੍ਰਣਾਲੀ ਸਥਾਪਤ ਕੀਤੀ ਗਈ। ਖ਼ਿਤਾਬ ਦੇਣ ਦੇ ਨਾਲ ਨਾਲ ਅਕਾਦਮੀ ਐਵਾਰਡ ਦੇਣ ਦਾ ਸਿਲਸਿਲਾ ਵੀ ਕਾਇਮ ਕੀਤਾ ਗਿਆ। ਜਿੱਥੇ ਅਨੇਕਾਂ ਲਿਖਾਰੀ ਅਤੇ ਹੋਰ ਕੋਮਲ ਕਲਾਵਾਂ ਦੇ ਮਾਹਰ 'ਪੱਦਮ ਸ਼੍ਰੀ ਅਤੇ ਪਦਮ ਭੂਸ਼ਨ ਬਣੇ ਉਥੇ ਅਕਾਦਮੀ ਐਵਾਰਡ ਦੀ ਪਰਾਪਤੀ ਵੀ ਇਕ ਗੌਰਵ ਸਮਝੀ ਜਾਣ ਲਗ ਪਈ।

ਸਾਹਿਤ ਅਕਾਦਮੀ ਦਾ ਐਵਾਰਡ ਇਕ ਅਜਿਹਾ ਐਵਾਰਡ ਹੈ ਜਿਸ ਵੱਲ ਭਾਰਤ ਦੀਆਂ ਸਾਰੀਆਂ ਭਾਸ਼ਾਵਾਂ ਦੇ ਲਿਖਾਰੀਆਂ ਦੀ ਨਿਗਾਹ ਕੇਂਦ੍ਰਿਤ ਰਹਿੰਦੀ ਹੈ। ਪੰਜਾਬੀ ਦੇ ਸਾਹਿਤਕਾਰ ਵੀ ਇਹਨਾਂ ਵਿਚ ਸ਼ਾਮਲ ਹਨ। ਇਸ ਨਾਲ ਬੱਝੀ ਪਰਤਿਸ਼ਠਤਾ, ਅਤੇ ਧਨ ਰਾਸ਼ੀ ਸਭ ਨੂੰ ਆਕਰਸ਼ਿਤ ਕਰਦੀ ਹੈ ਪਰ ਬਦਕਿਸਮਤੀ ਨਾਲ ਇਹ ਅਕਾਦਮੀ ਵੀ ਭਰਿਸ਼ਟਾਚਾਰ, ਮੁਲਾਹਜ਼ੇਦਾਰੀ, ਪੱਖ ਬਾਜ਼ੀ ਅਤੇ ਗ਼ਲਤ ਨਿਰਣਿਆਂ ਕਾਰਨ ਆਪਣੀ ਮਹਤੱਤਾ ਘਟਾਈ ਜਾ ਰਹੀ ਹੈ। ਸਿਆਸੀ ਦਖ਼ਲ-ਅੰਦਾਜ਼ੀ ਨੇ ਇਸਨੂੰ ਹੋਰ ਵੀ ਹਾਨੀ ਪਹੁੰਚਾਈ ਹੈ। ਲੇਖਕਾਂ ਵਿਚ ਵੀ ਇਸ ਐਵਾਰਡ ਦੀ ਭੁੱਖ ਵਧੀ ਹੈ। ਜਾਇਜ਼ ਨਾਜਾਇਜ਼ ਪਹੁੰਚ, ਚਾਪਲੂਸੀ ਅਤੇ ਸਾਜਸ਼ੀ ਸੁਭਾ ਦੇ ਵਿਕਾਸ ਨਾਲ ਉਹਨਾਂ ਦਾ ਨੈਤਿਕ ਪਤਨ ਹੋ ਰਿਹਾ ਹੈ। ਅਯੋਗ ਵਿਅਕਤੀਆਂ ਨੂੰ ਐਵਾਰਡ ਦੇਣ ਉਤੇ ਪੈਨਲ ਦੇ ਮੈਂਬਰਾਂ ਅਤੇ ਪ੍ਰਾਪਤ ਕਰਨ ਵਾਲੇ ਸਾਹਿਤਕਾਰਾਂ ਦੀ ਕਾਫ਼ੀ ਲਾਹ ਪਾਹ ਹੁੰਦੀ ਰਹਿੰਦੀ ਹੈ। ਸਾਖ ਨੂੰ ਬਚਾਈ ਰੱਖਣ ਲਈ ਕਦੀ ਕਦੀ ਯੋਗ ਫੈਸਲੇ ਵੀ ਲਏ ਜਾਂਦੇ ਹਨ। ਪਰ ਸ: ਗੁਰਬਖਸ਼ ਸਿੰਘ ਪ੍ਰੀਤ ਲੜੀ ਅਤੇ ਕੁਝ ਹੋਰ ਸਾਹਿਤਕਾਰਾਂ ਨੂੰ ਐਵਾਰਡ ਨਾ ਮਿਲਣਾ ਸਾਹਿਤ ਅਕਾਦਮੀ ਦੇ ਮੱਥੇ ਤੇ ਸਦੀਵੀ ਕਲੰਕ ਦਾ ਟਿੱਕਾ ਹੈ। ਸੰਤ ਸਿੰਘ ਸੇਖੋਂ ਤੇ ਜਦੋਂ ਸਾਹਿਤ ਅਕਾਦਮੀ ਦੀ ਨਿਗਾਹ ਹੋਈ ਤਾਂ ਉਦੋਂ ਵਕਤ ਇਨ੍ਹਾਂ ਲੰਘ ਚੁਕਾ ਸੀ ਕਿ ਸੇਖੋਂ ਲਈ ਇਸ ਇਨਾਮ ਦੀ ਅਹਿਮੀਅਤ ਨਹੀਂ ਰਹਿ ਗਈ ਸੀ। ਉਸ ਦੇ ਪ੍ਰਸ਼ੰਸਕਾਂ ਨੇ ਸੇਖੋਂ ਤੇ ਬਹੁਤ ਦਬਾ ਪਾਇਆ ਕਿ ਇਸ ਸਥਿਤੀ ਵਿਚ ਉਸਨੂੰ ਇਨਾਮ ਲੈਣ ਤੋਂ ਨਾਂਹ ਕਰ ਦੇਣੀ ਚਾਹੀਦੀ ਹੈ। ਪਰ ਸੇਖੋਂ ਨੇ ਕਿਹਾ ਉਸ ਨੂੰ ਇਨਾਮ ਦੀ ਨਹੀਂ ਪੈਸੇ ਦੀ ਸਖ਼ਤ ਲੋੜ ਹੈ, ਪੈਸੇ ਤੁਸੀ ਦੇ ਦਿਓ, ਮੈਂ ਨਾਂਹ ਕਰ ਦਿੰਦਾ ਹਾਂ।' (ਗੁਰਮੇਲ ਮਡਾਹੜ, 'ਸਾਹਿਤਕ ਸੂਰਜ' ਅਪ੍ਰੈਲ 1992)

ਪਿਛਲੇ ਸਾਲ ਹਰਿੰਦਰ ਮਹਿਬੂਬ ਨੂੰ ਮਿਲੇ ਐਵਾਰਡ ਤੇ ਕਾਫ਼ੀ ਹੰਗਾਮਾਬਾਜ਼ੀ ਹੋਈ ਹੈ। ਜਥੇਦਾਰ ਗੁਰਚਰਨ ਸਿੰਘ ਟੌਹੜਾ ਨੇ ਬਿਆਨ ਦਿੱਤਾ ਸੀ ਕਿ ਜੇ ਉਸ ਨੂੰ ਮਿਲਿਆ ਐਵਾਰਡ ਵਾਪਸ ਲਿਆ ਗਿਆ ਤਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਆਪ ਉਸ ਨੂੰ ਲੱਖ ਰੁਪਏ ਦਾ ਐਵਾਰਡ ਦੇਵੇਗੀ। ਇਹ ਐਵਾਰਡ ਦੀ ਡਿੱਗਦੀ ਸਾਖ ਅਤੇ ਰਾਜਨੀਤਕ ਦਖ਼ਲ ਦੀਆਂ ਉਦਾਹਰਨਾ ਹਨ। ਸਾਹਿਤ ਅਕਾਦਮੀ ਦੇ ਐਵਾਰਡਾਂ ਬਾਰੇ ਕੁਝ ਹੋਰ ਵੀ ਜ਼ਿਕਰ ਕੀਤਾ ਜਾ ਸਕਦਾ ਹੈ।

1992 ਵਿਚ ਸਾਹਿਤ ਅਕਾਡਮੀ ਵਲੋਂ ਉਰਦੂ ਦਾ ਇਕ ਐਵਾਰਡ ਵੀ ਘਪਲੇ ਕਾਰਨ ਵਾਦ ਵਿਵਾਦ ਦਾ ਵਿਸ਼ਾ ਬਣਿਆ। ਇਹ ਇਨਾਮ ਸਲਾਹੁਦੀ ਪ੍ਰਵੇਜ਼ ਦੇ ਨਾਵਲ 'ਆਇਡੇਂਟਟੀ ਕਾਰਡ' ਨੂੰ ਮਿਲਿਆ ਸੀ। ਸਾਹਿਤ ਅਕਾਦਮੀ ਦੇ ਇਕ ਮੈਂਬਰ ਸ਼ਹਿਰਯਾਰ (ਉਰਦੂ ਦੇ ਇਕ ਕਵੀ) ਸਾਹਿਬ ਕਦੀ ਕਦੀ ਉਸ ਦੀ ਦੌਲਤ ਤੋਂ ਫਾਇਦਾ ਉਠਾਂਦੇ ਰਹਿੰਦੇ ਸਨ। ਪ੍ਰਵੇਜ ਦੀ ਦੌਲਤ ਦਾ ਫਾਇਦਾ ਹੋਰ ਵੀ 24 ਆਲੋਚਕਾਂ, ਸੰਪਾਦਕਾਂ ਅਤੇ ਲੇਖਕਾਂ ਨੂੰ ਹੁੰਦਾ ਰਿਹਾ ਜੋ ਉਸਦੀ ਪਰਸ਼ੰਸਾ ਵਿਚ ਲਿਖਦੇ ਸਨ। ਇਥੋਂ ਤੀਕਰ ਕਿ ਕੁਝ ਲੇਖਕ ਉਸਦੀਆਂ ਕਿਤਾਬਾਂ ਵੀ ਲਿਖਦੇ ਸਨ। ਪ੍ਰਵੇਜ਼ ਨੇ 1982 ਵਿਚ ਵੀ ਇਨਾਮ ਲੈਣ ਦੀ ਕੋਸ਼ਿਸ਼ ਕੀਤੀ ਆਪਣੇ ਨਾਵਲ 'ਨਿਮਰਤਾ' ਲਈ। ਉਹਨਾਂ ਰਿਸ਼ਵਤ ਵਿਚ ਏਨੀ ਜ਼ਿਆਦਾ ਰਕਮ ਦੇਣ ਦੀ ਕੋਸ਼ਿਸ਼ ਕੀਤੀ ਜੋ ਇਨਾਮ ਦੀ ਰਕਮ ਨਾਲੋਂ ਕਿਤੇ ਜਿਆਦਾ ਸੀ। ਦਸ ਸਾਲ ਬਾਅਦ ਉਹ 1992 ਵਿਚ ਆਪਣੇ ਨਾਵਲ 'ਅਇਡੇਂਟਟੀ ਕਾਰਡ' ਨੂੰ ਇਨਾਮ ਦਿਵਾਉਣ ਵਿਚ ਸਫਲ ਹੋ ਗਿਆ। ਇਹ ਇਨਾਮ ਨਾਵਲ ਨੂੰ ਉਸਦੀਆਂ ਖੂਬੀਆਂ ਕਰਕੇ ਨਹੀਂ ਮਿਲਿਆ ਸੀ ਸਗੋਂ ਉਸ ਵਲੋਂ ਵਰਤੇ ਗਏ ਰਸੂਖ਼ ਤੇ ਰਿਸ਼ਵਤ ਕਰਕੇ। (ਸੁਹੇਲ ਵਹੀਦ, ਆਰਸੀ ਅਪ੍ਰੈਲ, 1992)

ਸਾਹਿਤ ਅਕਾਦਮੀ ਦੀ ਇਸ ਤੋਂ ਵੱਧ ਕੀ ਬੇਇੱਜ਼ਤੀ ਹੋ ਸਕਦੀ ਹੈ ਅਤੇ ਉਸਦੇ ਇਨਾਮਾਂ ਦਾ ਕੀ ਪੱਧਰ ਹੈ? ਵਿਦੇਸ਼ੀ ਸਾਹਿਤਕਾਰਾਂ ਵਿਚੋਂ ਵੀ ਕੁੱਝ ਇਕ ਨੇ ਇਹ ਤਜਰਬਾ ਕਰਨ ਦਾ ਯਤਨ ਕੀਤਾ ਸੀ ਪਰ ਸ਼ਾਇਦ ਸੌਦੇ ਨਹੀਂ ਬਣ ਸਕੇ।

ਕੇਂਦਰ ਦੀ ਸਾਹਿਤ ਅਕਾਦਮੀ ਤੋਂ ਬਿਨਾਂ ਸੂਬੇ ਵਿਚ ਭਾਸ਼ਾ ਵਿਭਾਗ ਦੇ ਐਵਾਰਡ ਹਨ। ਇਹਨਾਂ ਵਿਚ ਧਾਂਦਲੀ ਵਧੇਰੇ ਹੈ। ਇਕ ਵਾਰ ਇਹ ਐਵਾਰਡ ਇਕ ਅਜਿਹੇ ਕਵੀ ਨੂੰ ਵੀ ਮਿਲਿਆ, ਜਿਸਦੀ ਕਵਿਤਾ ਦਾ ਪੱਧਰ ਇਹ ਸੀ:

ਸੀ ਊਤਾਂ ਦਾ ਊਤ, ਦੀਵਾਨਾ ਭੱਜ ਗਿਆ।/ਕੀਤਾ ਐਸਾ ਸੂਤ, ਦੀਵਾਨਾ ਭੱਜ ਗਿਆ।
ਸੀ ਕੁੱਤੀ ਦਾ ਪੂਤ, ਦੀਵਾਨਾ ਭੱਜ ਗਿਆ।/ਮਾਰਿਆ ਐਸ ਜੂਤ, ਦੀਵਾਨਾ ਭੱਜ ਗਿਆ।

ਇਹ ਮਹਾਨ ਕਵੀ ਸ: ਗਿਆਨ ਸਿੰਘ ਰਾੜੇਵਾਲੇ ਦਾ 'ਖ਼ਾਸ ਉਲ ਖ਼ਾਸ' ਬੰਦਾ ਸੀ। ਪਰ ਭਾਸ਼ਾ ਵਿਭਾਗ ਦੇ ਇਨਾਮਾਂ ਨੂੰ ਕੋਈ ਖ਼ਾਸ ਮਹਤੱਤਾ ਨਹੀਂ ਦਿੱਤੀ ਜਾਂਦੀ। ਇਹਨਾਂ ਇਨਾਮਾਂ ਨਾਲ ਜੁੜੀ ਰਕਮ ਕੁੱਝ ਕਸ਼ਿਸ਼ ਰੱਖਦੀ ਹੈ। ਦਰਜਾ ਦੋ ਅਤੇ ਦਰਜਾ ਤਿੰਨ ਦੇ ਸਾਹਿਤਕਾਰ ਜਿਹਨਾਂ ਨੂੰ ਇਹ ਪਤਾ ਹੁੰਦਾ ਹੈ ਕਿ ਉਹਨਾਂ ਨੂੰ ਸਾਹਿਤ ਅਕਾਦਮੀ ਐਵਾਰਡ ਨਹੀਂ ਮਿਲੇਗਾ ਇਸਦੀ ਪ੍ਰਾਪਤੀ ਤੇ ਹੀ ਸਬਰ ਸ਼ੁਕਰ ਕਰ ਲੈਂਦੇ ਹਨ।

ਸਾਹਿਤ ਅਕਾਡਮੀ ਅਤੇ ਭਾਸ਼ਾ ਵਿਭਾਗ ਦੇ ਐਵਾਰਡਾਂ ਤੋਂ ਬਿਨਾਂ ਕੁਝ ਵਿਅਕਤੀਗਤ ਐਵਾਰਡ ਹਨ ਜੋ ਕੁਝ ਵਿਅਕਤੀ ਆਪਣੇ ਸੱਜਣਾਂ ਮਿੱਤਰਾਂ ਦੀ ਯਾਦ ਕਾਇਮ ਰੱਖਣ ਲਈ ਜਾਂ ਸਾਹਿਤ ਦੀ ਪ੍ਰਫੁਲਤਾ ਵਿਚ ਆਪਣੀ ਦਿਲਚਸਪੀ ਦੇ ਪ੍ਰਗਟਾ ਲਈ ਸੰਜੀਦਾ ਜਾਂ ਗੈਰ ਸੰਜੀਦਾ ਤੌਰ ਤੇ ਸਾਹਿਤਕਾਰਾਂ ਨੂੰ ਪ੍ਰਦਾਨ ਕਰਦੇ ਹਨ।

ਇਕ ਸਰਦੀ ਪੁਜਦੀ ਰਕਮ ਬੈਂਕ ਵਿਚ ਜਮ੍ਹਾਂ ਕਰ ਦਿੱਤੀ ਜਾਂਦੀ ਹੈ। ਉਸ ਤੋਂ ਮਿਲਦੇ ਵਿਆਜ ਨਾਲ ਐਵਾਰਡ ਸਥਾਪਤ ਰਹਿੰਦਾ ਹੈ। ਇਹ ਐਵਾਰਡ ਕਿਸ ਨੂੰ ਦੇਣਾ ਹੈ, ਇਸਦੀ ਰਾਸ਼ੀ ਕਿੰਨੀ ਰੱਖਣੀ ਹੈ, ਕਿਉ ਦੇਣਾ ਹੈ? ਇਹ ਫੈਸਲਾ ਉਹ ਆਪ ਕਰਦੇ ਹਨ ਜਾਂ ਕੁਝ ਮਿੱਤਰਾਂ ਦਾ ਟਰੱਸਟ ਜਾਂ ਪੈਨਲ ਬਣਾ ਦਿੰਦੇ ਹਨ ਤਾਂਕਿ ਐਵਾਰਡ ਦਾ ਕੋਈ ਨੱਕ ਨਮੂਜ ਬਣ ਜਾਵੇ। ਪਰ ਇਹ ਇਵੇਂ ਹੀ ਹਨ, ਜਿਵੇਂ ਕੋਈ ਸੜਕ ਤੇ ਨਲਕਾ ਲਵਾ ਦੇਵੇ ਜਾਂ ਮੁਸਾਫਰਾਂ ਲਈ ਅੱਡੇ ਤੇ ਸ਼ੈਡ ਬਣਵਾ ਦੇਵੇ। ਅਜਿਹੇ ਐਵਾਰਡ ਵਧੇਰੇ ਕਸ਼ਿਸ਼ ਜਾਂ ਕਦਰ ਨਹੀਂ ਰਖਦੇ। ਉਂਝ ਜਿਸ ਨੂੰ ਮਿਲ ਜਾਏ ਉਹ ਧੰਨਵਾਦ ਨਾਲ ਸਵੀਕਾਰ ਕਰ ਲੈਂਦਾ ਹੈ। ਇਹ ਆਦਰ ਮਾਣ ਗਿਣਿਆ ਜਾਂਦਾ ਹੈ। ਇਸ ਤੇ ਕਿੰਤੂ ਨਹੀਂ ਕੀਤਾ ਜਾਂਦਾ।

ਵੱਖ ਵੱਖ ਸਾਹਿਤਕ ਸੰਸਥਾਵਾਂ ਅਤੇ ਟਰੱਸਟਾਂ ਵਲੋਂ ਜਿਹਨਾ ਦੇ ਮਾਲੀ ਵਸੀਲੇ ਇਸ ਗਲ ਦੀ ਆਗਿਆ ਦਿੰਦੇ ਹਨ ਉਹਨਾਂ ਵਲੋਂ ਵੀ ਐਵਾਰਡ ਦੇਣ ਦਾ ਰਿਵਾਜ ਵੱਧ ਰਿਹਾ ਹੈ। ਪਿੰਡਾਂ ਦੀਆਂ ਛੋਟੀਆਂ ਛੋਟੀਆਂ ਕਾਵਿ ਫੁਲਵਾੜੀਆਂ ਤੋਂ ਲੈ ਕੇ ਪੰਜਾਬੀ ਸਾਹਿਤ ਅਕਾਦਮੀ ਲੁਧਿਆਣਾ ਤੀਕਰ ਇਹਨਾਂ ਵਿਚ ਸ਼ਾਮਲ ਹਨ। ਪੰਜਾਬੀ ਅਕਾਦਮੀ ਦਿੱਲੀ ਹੈ। ਇਹਨਾਂ ਦੋਹਾਂ ਅਕਾਦਮੀਆਂ ਨੂੰ ਸਰਕਾਰੀ ਗਰਾਂਟਾਂ ਮਿਲਦੀਆਂ ਹਨ। ਇਹਨਾਂ ਦੇ ਐਵਾਰਡ ਭਾਸ਼ਾ ਵਿਭਾਗ ਦੇ ਐਵਾਰਡਾਂ ਵਾਂਗੂ ਹਨ। ਇੰਗਲੈਂਡ ਵਿਚ ਇੰਟਰਨੈਸ਼ਨਲ ਪੰਜਾਬੀ ਸਾਹਿਤ ਸਭਾ ਵਲੋਂ ਬਾਬਾ ਫਰੀਦ ਐਵਾਰਡ ਹੈ ਜੋ ਪਿਛਲੇ ਸਾਲ ਲੱਖ ਕਰਨਾਲਵੀ ਨੂੰ ਦਿੱਤਾ ਗਿਆ। ਸਿੱਖ ਸਾਹਿਤ ਅਤੇ ਸਭਿਚਾਰਕ ਸਭਾ ਵਲੋਂ ਭਾਈ ਕਾਹਨ ਸਿੰਘ ਨਾਭਾ ਐਵਾਰਡ ਹੈ ਜੋ ਗਿਆਨੀ ਮੱਖਣ ਸਿੰਘ ਮਰਗਿੰਦ ਨੂੰ ਦਿੱਤਾ ਗਿਆ। ਪ੍ਰਗਤੀਸ਼ੀਲ ਲਿਖਾਰੀ ਸਭਾ ਗਰੇਟ ਬ੍ਰਿਟੇਨ ਵਲੋਂ ਰਘਬੀਰ ਢੰਡ ਐਵਾਰਡ

ਹੈ। ਸੋਹਣ ਸਿੰਘ ਜੋਸ਼ ਟਰੱਸਟ ਵਲੋਂ ਵੀ ਐਵਾਰਡ ਦਿੱਤਾ ਜਾਂਦਾ ਹੈ। ਕੈਨੇਡਾ ਵਿਚ ਇਆਪਾ ਅਤੇ ਮਨਜੀਤ ਯਾਦਗਾਰੀ ਐਵਾਰਡ ਹਨ। ਡੈਨਮਾਰਕ ਵਿਚ 'ਬੁੱਲ੍ਹੇਸ਼ਾਹ' ਐਵਾਰਡ ਹੈ। ਪੰਜਾਬ ਵਿਚਲੇ ਪਾਸ਼ ਯਾਦਗਾਰੀ ਟਰੱਸਟ, ਢੁੱਡੀਕੇ ਟਰੱਸਟ, ਡਾਕਟਰ ਰਵਿੰਦਰ ਰਵੀ ਐਵਾਰਡ ਅਤੇ ਭਾਰਤ ਦੇ ਹੋਰਨਾਂ ਪਰਾਂਤਾਂ ਦੇ ਕਈ ਸ਼ਹਿਰਾਂ ਵਿਚ ਪੰਜਾਬੀ ਪਿਆਰਿਆਂ ਵਲੋਂ ਦਿੱਤੇ ਜਾ ਰਹੇ ਐਵਾਰਡਾਂ ਦਾ ਜ਼ਿਕਰ ਵੀ ਇਹਨਾਂ ਵਿਚ ਕੀਤਾ ਜਾ ਸਕਦਾ ਹੈ। ਇਵੇਂ ਹੀ ਅਮਰੀਕਾ ਦੇ ਗੁਰਨਾਮ ਸਿੰਘ ਧਾਲੀਵਾਲ ਹੁਰਾਂ ਵਲੋਂ ਦਿੱਤੀਆਂ ਜਾਣ ਵਾਲੀਆਂ ਰਕਮਾਂ ਦੇ ਐਵਾਰਡ ਹਨ। ਹੋਰ ਐਵਾਰਡ ਵੀ ਹੋ ਸਕਦੇ ਹਨ, ਜਿਹਨਾਂ ਦਾ ਸ਼ਾਇਦ ਮੈਨੂੰ ਗਿਆਨ ਨਾ ਹੋਵੇ। ਇਹ ਐਵਾਰਡ ਵੀ ਕੋਈ ਬਹੁਤੀ ਹਿਲਜੁਲ ਨਹੀ ਪੈਦਾ ਕਰਦੇ। ਨਾ ਹੀ ਇਹਨਾਂ ਦੀ ਪਰਾਪਤੀ ਲਈ ਕੋਈ ਭੱਜ ਦੌੜ ਹੁੰਦੀ ਹੈ।

ਕਈ ਕਈ ਸਾਹਿਤਕਾਰਾਂ ਦੇ ਪ੍ਰਸ਼ੰਸਕਾਂ ਵਲੋਂ ਉਹਨਾਂ ਦੇ ਜਨਮ ਦਿਨ ਮਨਾਏ ਜਾਂਦੇ ਹਨ। ਥੈਲੀਆਂ ਭੇਟ ਕੀਤੀਆਂ ਜਾਂਦੀਆਂ ਹਨ ਜਿਵੇਂ ਸਰਦਾਰ ਸੰਤ ਸਿੰਘ ਸੇਖੋਂ ਅਤੇ ਉਸ ਤੋਂ ਪਹਿਲਾਂ ਸੰਤੋਖ ਸਿੰਘ ਧੀਰ ਨੂੰ। ਰੀਝ ਦੋਹਾਂ ਵਲੋਂ ਆਪ ਹੀ ਪ੍ਰਗਟਾਈ ਗਈ। ਇਹਨਾਂ ਦੋਹਾਂ ਉਤਸਵਾਂ ਦਾ ਕਾਫੀ ਚਰਚਾ ਹੋਇਆ। ਸੰਤ ਸਿੰਘ ਸੇਖੋਂ ਨੂੰ ਦਿੱਤੀ ਗਈ ਇਕ ਲੱਖ ਰੁਪਏ ਦੀ ਥੈਲੀ ਨੂੰ ਪਦਮ ਸ੍ਰੀ ਸੰਤ ਸਿੰਘ ਸੇਖੋਂ ਨੂੰ ਪੰਜਾਬੀ ਬੋਲੀ ਦਾ ਸਭ ਤੋਂ ਵੱਡਾ ਐਵਾਰਡ ਕਹਿ ਕੇ ਰੁਸ਼ਨਾਇਆ ਗਿਆ। ਪਰ ਇਸ ਵੱਡੇ ਇਨਾਮ ਦੀ ਪ੍ਰਿਸ਼ਠ ਭੂਮੀ ਇਹ ਸੀ ਕਿ ਸੰਤ ਸਿੰਘ ਸੇਖੋਂ ਨੇ ਆਖਿਆ ਸੀ, "ਮੈਂ ਕਦੇ ਲੱਖ ਰੁਪੱਈਆ ਇਕੱਠਾ ਨਹੀ ਦੇਖਿਆ"। ਪੰਜਾਬੀ ਸਾਹਿਤ ਦੇ ਏਡੇ ਵੱਡੇ ਲੇਖਕ ਦੀ ਇਹ ਤਮੰਨਾ ਪੂਰੀ ਕਰਨ ਲਈ ਉਸਦੇ ਪ੍ਰਸ਼ੰਸਕਾਂ ਦੇ ਖ਼ੂਨ ਨੇ ਉਬਾਲਾ ਖਾਧਾ। (ਗੁਰਮੇਲ ਮਡਾਹੜ, ਸਾਹਿਤਕ ਸੂਰਜ, ਅਪਰੈਲ, 1993)

ਇਹ ਸਨਮਾਨ ਕਿਸੇ ਹੋਰ ਟਿੱਪਣੀ ਦਾ ਮੁਹਤਾਜ ਨਹੀ। ਪਰ ਇਕ ਡਰ ਹੈ ਕਿ ਜੇ ਕਲ ਨੂੰ ਕਿਸੇ ਹੋਰ ਸਾਹਿਤਕਾਰ ਨੇ ਇਹ ਕਹਿ ਦਿੱਤਾ ਕਿ ਮੈਂ ਦੋ ਲੱਖ ਰੁਪਈਆ ਕਦੇ ਇਕੱਠਾ ਨਹੀਂ ਵੇਖਿਆ ਤਾਂ ਫਿਰ ਉਸ ਦੀ ਇਹ ਨਿਮਾਣੀ ਜਿਹੀ ਇੱਛਿਆ ਵੀ ਪੂਰੀ ਕਰਨੀ ਪਊ। ਅਜਿਹੇ ਮਾਅਰਕਿਆਂ ਦਾ ਸਾਹਿਤ ਦੀ ਪ੍ਰਫੁਲਤਾ ਲਈ ਕੀ ਅਰਥ ਹੈ? ਇਹਨਾਂ ਨੂੰ ਐਵਾਰਡ ਦੀ ਥਾਂ ਗੁਰੂ ਦਖ਼ਸ਼ਣਾ ਕਹਿਣਾ ਵਧੇਰੇ ਯੋਗ ਹੈ। ਪਿਛਲੇ ਸਾਲਾਂ ਵਿਚ ਇਹ ਵੀ ਦੇਖਣ ਵਿਚ ਆਇਆ ਹੈ ਕਿ ਕੁਝ ਸਾਹਿਤਕਾਰਾਂ ਨੇ ਇਧਰੋਂ ਉਧਰੋਂ ਕਈ ਇਨਾਮਾਂ ਨੂੰ ਹੱਥ ਮਾਰਿਆ ਹੈ। ਉਹ ਹਰ ਇਨਾਮ ਪਿੱਛੇ ਆਪਣੇ ਚੁਸਤ ਏਜੰਟਾਂ ਨੂੰ ਲਾ ਦਿੰਦੇ ਹਨ ਤੇ ਸ਼ਿਕਾਰ ਉਹਨਾਂ ਦੇ ਹੱਥ ਵਿਚ ਹੀ ਆਉਂਦਾ ਹੈ। ਭਾਸ਼ਾ ਵਿਭਾਗ ਵਲੋਂ ਕਈਆਂ ਲਿਖਾਰੀਆਂ ਨੂੰ ਵਾਰ ਵਾਰ ਐਵਾਰਡ ਦਿੱਤੇ ਜਾਣ ਦੀਆਂ ਉਦਾਹਰਨਾ ਵੀ ਹਨ।

ਸਮੁੱਚੇ ਰੂਪ ਵਿਚ ਐਵਾਰਡ ਦੀ ਪ੍ਰਾਪਤੀ ਮਾਣ ਵਾਲੀ ਗਲ ਸਮਝੀ ਜਾਂਦੀ ਹੈ। ਤਰਸੇਮ ਨੀਲ ਗਿਰੀ ਅਨੁਸਾਰ:

> "ਪੁਰਸਕਾਰ ਰਚਨਾਤਮਕਤਾ ਤੇ ਅਸਰ ਅੰਦਾਜ਼ ਹੁੰਦੇ ਹਨ ਭਾਵੇਂ ਮੇਰਾ ਮੰਤਵ ਪੁਰਸਕਾਰ ਲੈਣ ਲਈ ਲਿਖਣਾ ਨਹੀਂ ਹੈ। ਮੈਂ ਉਸ ਨੂੰ ਲਿਖਤ ਦਾ ਕੀਤਾ ਗਿਆ ਸਤਿਕਾਰ ਸਮਝਦਾ ਹਾਂ। ਇਸ ਨਾਲ ਮੇਰਾ ਹੋਰ ਵਧੀਆ ਲਿਖਣ ਨੂੰ ਮਨ ਕਰਦਾ ਹੈ।" ('ਆਰਸੀ' ਜੁਲਾਈ 1992, ਹਰਚੰਦ ਸਿੰਘ ਬੇਦੀ ਨਾਲ ਮੁਲਾਕਾਤ ਸਮੇਂ)

ਉਸਨੂੰ ਢੁੱਡੀਕੇ ਟਰੱਸਟ ਦਾ ਐਵਾਰਡ ਮਿਲਿਆ ਸੀ। ਦਿੱਲੀ ਵਿਖੇ ਪੁਰਸਕਾਰ ਸਮਾਰੋਹ ਵਿਖੇ ਇਹ ਪੁਰਸਕਾਰ 'ਕੰਵਲ ਹੁਰਾਂ ਉਦੋਂ ਦੇ ਵਿਦੇਸ਼ ਮੰਤਰੀ ਇੰਦਰ ਕੁਮਾਰ ਗੁਜਰਾਲ' ਹੁਰਾਂ ਤੋਂ ਦਿਵਾਇਆ ਸੀ। ਇਸਦੀ ਵੀਡੀਓ ਟੇਪ ਤਰਸੇਮ ਨੇ ਸਾਨੂੰ ਆਪਣੇ ਘਰ ਬੁਲਾ ਕੇ ਦਿਖਾਈ। ਉਹ ਬਹੁਤ ਖ਼ੁਸ਼ ਸੀ। ਉਸ ਨੂੰ ਬਹੁਤ ਮਾਣ ਸੀ। ਪਰ ਜੀਨ ਪਾਲ ਸਾਰਤਰੇ ਵਲੋਂ ਨੋਬਲ ਪਰਾਈਜ਼ ਤੋਂ ਨਾਂਹ ਕਰ ਦੇਣੀ ਹੋਰ ਵੀ ਮਾਣ ਵਾਲੀ ਗੱਲ ਸਮਝੀ ਗਈ ਸੀ। ਸਟੈਨ ਬੈਕ ਦੇ ਵਿਚਾਰਾਂ ਅਨੁਸਾਰ ਸਨਮਾਨਾਂ ਦੀ ਗਿਣਤੀ ਵੱਧਣ ਨਾਲ ਲੇਖਕ ਦੀ ਲਿਖਤ ਘੱਟ ਚੰਗੀ ਲੱਗਣ ਲਗਦੀ ਹੈ। ਉਸਨੇ ਵੀ ਅਮਰੀਕਾ ਦਾ ਪ੍ਰਸਿੱਧ 'ਪੋਲਟਾਇਜ਼ਰ ਇਨਾਮ' ਲੈਣ ਤੋਂ ਨਾਂਹ ਕਰ ਦਿੱਤੀ ਸੀ। ਡਾਕਟਰ ਸੈਫ ਉਲ ਦੀਨ ਕਿਚਲੂ ਨੂੰ ਜਦੋਂ ਸਟਾਲਿਨ ਅਮਨ ਇਨਾਮ ਮਿਲਿਆ ਸੀ, ਉਸਨੇ ਉਸ ਨਾਲ ਸੰਬੰਧਤ ਸਾਰੀ ਰਕਮ ਕੁਲ ਹਿੰਦ ਅਮਨ ਕੌਂਸਲ ਨੂੰ ਦੇ ਦਿੱਤੀ ਸੀ। ਪੰਜਾਬੀ ਸਾਹਿਤਕਾਰਾਂ ਵਿਚੋਂ ਵੀ ਇਕ ਦੋ ਲਿਖਾਰੀਆਂ ਵਲੋਂ ਐਵਾਰਡਾਂ ਤੋਂ ਨਾਂਹ ਕਰਨ ਦਾ ਪਤਾ ਚਲਦਾ ਹੈ। ਜਸਵੰਤ ਸਿੰਘ ਕੰਵਲ ਹੁਰਾਂ ਦਾ ਨਾਮ ਵੀ ਇਨਾਮ ਦਾ ਚੈੱਕ ਮੋੜ ਦੇਣ ਵਾਲਿਆਂ ਦੀ ਗਿਣਤੀ ਵਿਚ ਲਿਆ ਜਾਂਦਾ ਹੈ ਜੋ ਉਹਨਾਂ ਨੂੰ 'ਲਹੂ ਦੀ ਲੋਅ' ਕਿਤਾਬ ਤੇ ਮਿਲ ਰਿਹਾ ਸੀ। ਕੁੱਝ ਲੋਕਾਂ ਦਾ ਵਿਚਾਰ ਸੀ ਕਿ ਨਕਸਲੀ ਲਹਿਰ ਨਾਲ ਉਹਨਾਂ ਦੀ ਹਮਦਰਦੀ ਕਾਰਨ ਉਹਨਾਂ ਇਹ ਕੀਤਾ ਹੋਵੇਗਾ ਪਰ ਜਤਿੰਦਰ ਪਨੂੰ ਲਿਖਦਾ ਹੈ:

> ਕਾਰਨ ਇਸਦਾ ਨਕਸਲੀ ਲਹਿਰ ਨਾਲ ਉਨ੍ਹਾਂ ਦੀ ਹਮਦਰਦੀ ਨਹੀ ਬਲਕਿ ਕੰਵਲ ਸਾਹਿਬ ਦੇ ਆਪਣੇ ਸ਼ਬਦਾਂ ਅਨੁਸਾਰ ਇਸ ਚੈੱਕ ਦਾ ਠੰਡਾ ਹੋਣਾ ਸੀ। ਉਹਨਾਂ ਦਾ ਇਤਰਾਜ਼ ਇਹ ਸੀ ਕਿ ਇਹ ਚੈੱਕ ਉਹਨਾਂ ਦੀ ਝੋਲੀ ਪਾਉਣ ਲਈ ਕੋਈ ਸਰਕਾਰੀ ਸਮਾਗਮ ਕਿਉਂ ਨਹੀ ਕੀਤਾ ਗਿਆ।' (ਨਵਾਂ ਜ਼ਮਾਨਾ, 28 ਮਾਰਚ, 1993)

ਪਰ ਬਹੁ-ਗਿਣਤੀ ਹਰ ਪ੍ਰਕਾਰ ਦੇ ਐਵਾਰਡ ਨੂੰ ਸਵੀਕਾਰ ਕਰਨ ਵਿਚ ਹੀ ਵਿਸ਼ਵਾਸ ਰੱਖਦੀ ਹੈ। ਕਈ ਵਾਰ ਤਅਜਬ ਉਦੋਂ ਹੁੰਦਾ ਹੈ ਜਦੋਂ ਕੋਈ ਲਿਖਾਰੀ ਆਪਣੇ ਰਾਜਸੀ ਅਕੀਦਿਆਂ ਅਨੁਸਾਰ ਭਾਰਤ ਦੀ ਕੇਂਦਰੀ ਅਤੇ ਪੰਜਾਬ ਸਰਕਾਰ ਨੂੰ ਜ਼ਾਲਮ, ਜਾਬਰ, ਲੋਕ ਵਿਰੋਧੀ, ਅਤੇ ਕੁਰੱਪਟ ਕਰਾਰ ਦਿੰਦੇ ਹਨ ਪਰ ਐਵਾਰਡ ਸਵੀਕਾਰ ਕਰਨ ਵੇਲੇ ਉਹ ਇਹ ਤੱਥ ਭੁੱਲ ਜਾਂਦੇ ਹਨ। ਐਵਾਰਡ ਦੇਣ ਵਾਲਿਆਂ ਦੀ ਨੀਅਤ ਤੇ ਸ਼ੱਕ ਕਰਨ ਦੀ ਲੋੜ ਨਹੀ। ਉਹ ਤਾਂ ਸਰਕਾਰੀ ਮੰਤਰੀਆਂ ਅੱਗੇ ਮਹਾਨ ਚਿੰਤਕਾਂ, ਵਿਦਵਾਨਾਂ ਅਤੇ ਸਾਹਿਤਕਾਰਾਂ ਨੂੰ ਸਿਰ ਝੁਕਾਉਂਦੇ ਦੇਖ ਕੇ ਖ਼ੁਸ਼ ਹੁੰਦੇ ਹੋਣਗੇ। ਇਹ ਤਾਂ ਉਸ ਮਹਾਨ ਆਤਮਾ ਦੀ ਪ੍ਰੀਖਿਆ ਹੈ ਜਿਸ ਨੇ ਪਵਿੱਤਰ ਸਾਹਿਤ ਸਿਰਜਣਾ ਹੈ।

ਸਾਹਿਤਕਾਰਾਂ ਦੀ ਆਤਮਾ ਨੂੰ ਪਵਿੱਤਰ ਤੇ ਬਲਵਾਨ ਬਣਾਈ ਰੱਖਣਾ ਜ਼ਰੂਰੀ ਹੈ। ਉਸ ਲਈ ਮਾਨਵਵਾਦੀ ਕਦਰਾਂ ਕੀਮਤਾਂ ਨਾਲ ਸਨੇਹ ਰੱਖਣ ਵਾਲੇ ਸਾਹਿਤਕ ਹਿਤੈਸ਼ੀਆਂ ਵਲੋਂ ਯੋਗ ਐਵਾਰਡ ਸਥਾਪਤ ਕਰਨ ਦੀ ਲੋੜ ਹੈ ਜਿਹੜੇ ਐਵਾਰਡ ਪਹਿਲਾਂ ਹੀ ਸਥਾਪਤ ਹਨ ਉਹਨਾਂ ਨੂੰ ਜਾਰੀ ਰੱਖਣਾ ਵੀ ਜ਼ਰੂਰੀ ਹੈ।

ਗੁਰਬਚਨ ਦਾ ਖਿਆਲ ਹੈ ਕਿ ਅਜ ਦਾ ਪੰਜਾਬੀ ਲੇਖਕ ਉਦਾਸ ਤੇ ਖੋਖਲਾ ਹੈ ਕਿਉਂਕਿ ਪਾਠਕ ਨਹੀ ਹਨ। ਪਾਠਕ ਦਿਨੋਂ ਦਿਨ ਘੱਟ ਰਹੇ ਹਨ। ਬੇਚੈਨ ਤੇ ਉਦਾਸ ਲੇਖਕਾਂ ਦੀ ਗਿਣਤੀ ਵੱਧ ਰਹੀ ਹੈ। ਲੇਖਕ ਦਾ ਆਪਣੇ ਪਾਠਕ ਨਾਲ ਰਾਬਤਾ ਨਾ ਰਹਿਣ ਕਾਰਨ ਸਥਿਤੀ ਮਨਫੀ ਵਾਲੀ ਹੋ ਗਈ ਹੈ। ਇਸ ਮਨਫੀ ਤੇ ਫਤਿਹ ਪਾਉਣ ਲਈ ਟੇਢੇ ਰਸਤੇ ਲੱਭੇ ਜਾ ਰਹੇ ਹਨ।' ('ਵਤਨ' ਵੈਨਕੂਵਰ-ਅਕਤੂਬਰ, ਨਵੰਬਰ, ਦਿਸੰਬਰ 1992)

ਕੀ ਇਸ ਨਿਰਣੇ ਨਾਲ ਸਹਿਮਤ ਹੋਇਆ ਜਾ ਸਕਦਾ ਹੈ? ਸ਼ਾਇਦ ਕੁਝ ਲੋਕ ਹੋਣ, ਕੁਝ ਨਾ ਹੋਣ। ਲੇਖਕ ਦੀ ਉਦਾਸੀ ਤੇ ਬੇਚੈਨੀ ਉਸਦੀਆਂ ਕਿਰਤਾਂ ਵਿਚੋਂ ਝਲਕਣੀ ਚਾਹੀਦੀ ਹੈ। ਪੰਜਾਬ ਵਿਚ ਅੰਗ੍ਰੇਜ਼ੀ ਮਾਧਿਅਮ ਦੇ ਸਕੂਲਾਂ ਦੀ ਬਹੁਤਾਤ, ਪੱਛਮੀ ਸਭਿਅਤਾ ਦਾ ਵਧ ਰਿਹਾ ਪ੍ਰਭਾਵ, ਰੇਡੀਓ, ਸਿਨੇਮਾ, ਟੀ. ਵੀ. ਤੇ ਹੋਰ ਮੀਡੀਆ ਦੀ ਜਕੜ, ਪੰਜਾਬ ਦੀ ਵਰਤਮਾਨ ਤਰਾਸਦੀ, ਜ਼ਬਾਨ ਦੀ ਸੰਪਰਦਾਇਕ ਆਧਾਰਾਂ ਤੇ ਵੰਡ, ਪੰਜਾਬੀ ਸਾਹਿਤ ਦੇ ਪਾਠਕਾਂ ਦੀ ਘਾਟ ਦਾ ਸਬੰਧ ਸਮਝੇ ਜਾ ਸਕਦੇ ਹਨ। ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਵਾਈਸ ਚਾਂਸਲਰ ਡਾਕਟਰ ਜੋਗਿੰਦਰ ਸਿੰਘ ਪਵਾਰ ਦੇ ਕਹਿਣ ਅਨੁਸਾਰ ਪੰਜਾਬੀ ਹੁਣ ਗਰੀਬ ਲੋਕਾਂ ਦੀ ਜ਼ਬਾਨ ਬਣ ਕੇ ਰਹਿ ਗਈ ਹੈ। ਉਹਨਾਂ ਦੀ

ਜੋ ਆਪਣੇ ਬੱਚਿਆਂ ਨੂੰ ਅਖਾਉਤੀ ਪਬਲਿਕ ਸਕੂਲਾਂ ਵਿਚੋਂ ਮਹਿੰਗੇ ਭਾ ਵਿਕਦੀ ਵਿਦਿਆ ਨਹੀਂ ਦਿਵਾ ਸਕਦੇ। ਗਰੀਬ ਲੋਕ ਕਿਤਾਬਾਂ ਵੀ ਨਹੀ ਖਰੀਦ ਸਕਦੇ ਜਿਹਨਾਂ ਦੀਆਂ ਕੀਮਤਾਂ ਲਾਗਤ ਕੀਮਤ ਤੋਂ ਕਿਤੇ ਵੱਧ ਹੁੰਦੀਆਂ ਹਨ। ਉਂਞ ਵੀ ਗਰੀਬ ਲੋਕਾਂ ਕੋਲ ਪੜ੍ਹਨ ਦਾ ਸਮਾ ਘੱਟ ਹੁੰਦਾ ਹੈ।

ਐਵਾਰਡਾਂ ਦੀ ਗਿਣਤੀ ਪੈਸੇ ਦੀ ਬਹੁਤਾਤ, (ਭਾਵੇਂ ਉਹ ਧਰਮ ਦੀ ਕਿਰਤ ਹੈ, ਨੰਬਰ ਦੋ ਤੋਂ ਆਉਂਦਾ ਹੈ ਜਾਂ ਵਿਦੇਸ਼ੀ ਮੁਦਰਾ ਦੇ ਪਰੀਵਰਤਨ ਤੋਂ) ਭੇਡਚਾਲ, ਮਨ ਤੁਰਾ ਹਾਜੀ ਬਗੋਇਮ ਤੂ ਮਿਰ ਮੁੱਲਾ ਬਗੋ (ਅਰਥਾਤ ਮੈਂ ਤੈਨੂੰ ਹਾਜੀ ਆਖਦਾ ਹਾਂ, ਤੂੰ ਮੈਨੂੰ ਮੁੱਲ੍ਹਾ ਆਖ) ਦੇ ਆਧਾਰ ਤੇ ਵੀ ਪ੍ਰਫੁਲਤ ਹੋ ਰਹੀ ਹੈ। ਪਰ ਇਸ ਨੂੰ ਮਨਫੀ ਨਹੀ ਕੀਤਾ ਜਾ ਸਕਦਾ ਕਿ ਕੁੱਝ ਅਦਾਰੇ ਨੇਕ ਨੀਅਤੀ ਨਾਲ ਸਾਹਿਤਕਾਰਾਂ ਦਾ ਮਾਣ ਸਤਿਕਾਰ ਕਰਦੇ ਹਨ।

ਇਹ ਅਵਾਰਡ ਸਾਹਿਤਕਾਰ ਦੀ ਪ੍ਰਤਿਸ਼ਠਤਾ ਜਾਂ ਮਾਲੀ ਹਾਲਤ ਤੇ ਅਸਰ ਅੰਦਾਜ਼ ਤਾਂ ਹੋ ਸਕਦੇ ਹਨ ਪਰ ਉਸਦੀ ਪ੍ਰਤਿਭਾ ਤੇ ਨਹੀ। ਇਹ ਸਾਹਿਤ ਕਾਰ ਨੂੰ ਉਸਦੇ ਮੰਤਵ ਤੋਂ 'ਡਾਇਵਰਟ' ਜ਼ਰੂਰ ਕਰਦੇ ਹਨ।

ਰਘਬੀਰ ਢੰਡ ਨੇ 31 ਜੁਲਾਈ 1976 ਨੂੰ ਬਰੈਡਫੋਰਡ (ਇੰਗਲੈਂਡ) ਵਿਖੇ ਲੇਖਕਾਂ ਦੇ ਇਕ ਸਨਮਾਨ ਸਮਾਰੋਹ ਵਿਚ ਆਖਿਆ ਸੀ:

> "ਜਿੱਥੋ ਤੀਕਰ ਸਨਮਾਣ ਦਾ ਸਬੰਧ ਹੈ, ਆਮ ਤੌਰ ਤੇ ਸਾਡੇ ਅੱਜ ਦੇ ਸਮਾਜ ਵਿਚ ਜਾਂ ਤਾਂ ਵਕਤ ਦੇ ਹਾਕਮਾਂ ਨੂੰ ਸਨਮਾਨਿਆਂ ਜਾਂਦਾ ਹੈ ਜਾਂ ਸਾਧਾਂ ਸੰਤਾਂ ਨੂੰ...। ਲੋਕਾਂ ਦੇ ਲੇਖਕ ਦੀ ਦੇਣ ਇਨ੍ਹੀ ਸਰਬੰਗੀ ਹੁੰਦੀ ਹੈ ਕਿ ਉਸਦਾ ਮੁੱਲ ਨਹੀ ਤਾਰਿਆ ਜਾ ਸਕਦਾ। ਉਸ ਦਾ ਇਨਾਮ ਉਸ ਦੇ ਲੋਕ ਹੁੰਦੇ ਹਨ ਅਤੇ ਉਹਨਾਂ ਦਾ ਨਸ਼ਾ ਉਹਨਾਂ ਦਾ ਹੁਨਰ ਹੁੰਦਾ ਹੈ।' (ਅਵਤਾਰ ਸਾਦਿਕ ਦਾ ਲੇਖ ਪ੍ਰਗਤੀਵਾਦ ਦਾ ਪ੍ਰਤੀਕ – ਰਘਬੀਰ ਢੰਡ)

ਮੈਂ ਅਹਿਮਦ ਨਦੀਮ ਕਾਸਮੀ ਦੇ ਇਕ ਸ਼ੇਅਰ ਨਾਲ ਇਸ ਪਰਚੇ ਦਾ ਅੰਤ ਕਰਨਾ ਚਾਹਾਂਗਾ।

ਨਦੀਮ ਕੋਈ ਮੇਰੇ ਫ਼ਨ ਕਾ / ਅਜਰ ਕਿਆ ਦੇਗਾ,
ਮੈਂ ਖ਼ਾਕ ਚਾਟ ਕੇ ਭੀ / ਨਸ਼ਾ ਏ ਹੁਨਰ ਮੇਂ ਰਹੂੰ।



## ਵਿਚਾਰ ਵਟਾਂਦਰਾ

(ਸੰਖੇਪ ਰੂਪ ਵਿਚ)

**ਅਮਰ ਸਿੰਘ ਧਾਲੀਵਾਲ:**

ਕਿਆ ਖ਼ੂਬ ਗੁਜ਼ਰੇਗੀ ਜਬ ਰਲ ਬੈਠੇਗੇ ਦੀਵਾਨੇ ਦੋ।

ਜੁਗਿੰਦਰ ਸ਼ਮਸ਼ੇਰ ਮੇਰੇ ਦੋਸਤ ਉਪਰ ਮੈਨੂੰ ਇਸ ਕਰਕੇ ਰੋਸ ਹੈ ਕਿ ਉਸਨੇ ਆਪਣੇ ਪਰਚੇ ਦੀ ਸਮੱਸਿਆ ਪ੍ਰੈਕਟੀਕਲ ਆਖਕੇ ਇਕ ਬਹੁਤ ਨੀਵੇਂ ਥਾਂ ਲੈ ਆਂਦੀ ਹੈ। ਇਹ ਇਕ ਬਹੁਤ ਵੱਡਾ ਥਿਊਰੈਟੀਕਲ ਮਸਲਾ ਹੈ। ਇਹ ਮਨੁੱਖ ਦੀ ਤੇ ਹਿਊਮਨ ਮੋਟੀਵੇਸ਼ਨ ਦੀ ਸਮੱਸਿਆ ਹੈ। ਮਨੁੱਖ ਕਿੱਥੋਂ ਪ੍ਰੇਰਿਤ ਹੁੰਦਾ ਹੈ? ਕੀ ਚਾਹੁੰਦਾ ਹੈ ਜ਼ਿੰਦਗੀ ਵਿਚ? ਮਨੁੱਖ ਕਾਹਦੇ ਨਾਲ ਅਮਰ ਹੋਵੇਗਾ? ਬਹੁਤ ਲੋਕ ਸਮਝਦੇ ਹਨ ਜਿਨ੍ਹਾਂ ਵਿਚੋਂ ਮੈਂ ਵੀ ਇਕ ਹਾਂ ਕਿ ਇਹ ਮਾਇਆ ਦਾ ਅਡੰਬਰ ਹੁੰਦਾ ਹੈ।... ਇਨ੍ਹਾਂ ਨੇ ਅਖੀਰ ਤੇ ਆ ਕੇ ਜੋ ਫੈਸਲਾ ਕੀਤਾ ਉਹ ਹੈ ਕਿ ਹੁਨਰ ਦੀ ਬੇਇਜ਼ਤੀ ਨਾ ਕਰਿਉ। ਐਡੇ ਵੱਡੇ ਸ਼ਾਇਰ ਦੇ ਲਫਜ਼ ਦਾ ਸਹਾਰਾ ਲੈ ਕੇ ਮੇਰਾ ਦੋਸਤ ਬੋਲਿਆ ਹੈ ਔਰ ਉਹ ਕਹਿ ਰਿਹਾ ਹੈ ਕਿ ਇਹ ਇਕ ਪ੍ਰੈਕਟੀਕਲ ਪ੍ਰਾਬਲਮ ਹੈ। ਇਟ ਇਜ਼ ਏ ਥਿਊਰੈਟੀਕਲ ਇਸ਼ੂ। ਇਟ ਇਜ਼ ਏ ਬਰਨਿੰਗ ਕੁਇਸਚਨ?

**ਗੁਰਮੇਲ:** ਪਰਚੇ ਵਿਚ ਸ਼ਮਸ਼ੇਰ ਹੁਰਾਂ ਨੇ ਉਨ੍ਹਾਂ ਸੰਸਥਾਵਾਂ ਵਲ ਜੋ ਇਨਾਮ ਇੰਦੀਆਂ ਹਨ ਪਰ ਪਤਨ ਵੱਲ ਜਾ ਰਹੀਆਂ ਹਨ ਵੱਲ ਧਿਆਨ ਦੁਆਇਆ ਹੈ। ਜਿੱਥੇ ਸਾਹਿਤ ਅਕੈਡਮੀ ਦੇ ਪਤਨ ਵੱਲ ਜਾਣ ਦਾ ਜ਼ਿਕਰ ਆਇਆ ਸੀ ਉਥੇ ਮੀਸ਼ੇ ਵਰਗੇ ਕਵੀ ਨੂੰ ਇਨਾਮ ਮਿਲਣ ਵੇਲੇ ਅਕੈਡਮੀ ਦੇ ਇਸ ਨਿਰਣੇ ਉਪਰ ਸਭ ਨੇ ਬਹੁਤ ਖੁਸ਼ੀ ਮਨਾਈ ਸੀ। ਸੋ ਇਹ ਅਕੈਡਮੀ ਦਾ ਪ੍ਰਸੰਸ਼ਾਯੋਗ ਕੰਮ ਵੀ ਹੈ। ਇਨਾਮ ਇਕ ਪਹਿਚਾਨ ਹੈ ਤੇ ਉਹ ਮਿਲਣ ਵਾਲੇ ਨੂੰ ਖੁਸ਼ੀ ਬਖਸ਼ਦੀ ਹੈ ਜੇਕਰ ਪ੍ਰਾਪਰ ਤੌਰ ਤੇ ਦਿੱਤਾ ਜਾਵੇ। ਜਿਵੇਂ ਸੇਖੋਂ ਦੀ ਮੰਗ ਦਾ ਜ਼ਿਕਰ ਆਇਆ ਹੈ ਇਸੇ ਸਾਲ ਮੈਂ ਇਕ ਵਾਰੀ ਪਟਿਆਲਾ ਯੂਨੀਵਰਸਟੀ ਵਿਚ ਦਲੀਪ ਕੌਰ ਟਿਵਾਣਾ ਦਾ ਖ਼ਤ ਕਿਸੇ ਬਜ਼ੁਰਗ ਦੇ ਨਾਮ ਵੇਖਿਆ ਸੀ ਕਿ ਪ੍ਰੀਤਮ ਸਿੰਘ ਨੂੰ ਇਕ ਲੱਖ ਦੀ ਥੈਲੀ ਭੇਟ ਕਰਨੀ ਹੈ ਤੁਸੀ ਆਪਣੇ ਤਿਲ ਫੁਲ ਲੈ ਕੇ ਹਾਜ਼ਰ ਹੋਵੋ ਮਿਨੀਮੱਮ ਹਜ਼ਾਰ ਰੁਪਿਆ। ਉਹ ਕਹਿੰਦਾ ਮੈਂ ਨੌਕਰੀ ਨਹੀ ਕਰਦਾ, ਕੰਮ ਨਹੀ ਕਰਦਾ। ਇਹੋ ਜਿਹੇ ਰੁਝਾਨਾਂ ਦਾ ਪੈਦਾ ਹੋਣਾ ਸਿਹਤਮੰਦ ਗੱਲ ਨਹੀ ਹੈ। ਇਨਾਮ ਦੇਣ ਵਾਲੀਆਂ ਸੰਸਥਾਵਾਂ ਜਾਰੀ ਰਹਿਣੀਆਂ ਚਾਹੀਦੀਆਂ ਹਨ ਪਰ ਉਨ੍ਹਾਂ ਦੇ ਪਤਨ ਵੱਲ ਧਿਆਨ ਦੇਣ ਦੀ ਲੋੜ ਹੈ। ਗੁਰਬਖਸ ਸਿੰਘ ਨੂੰ ਸਹਿਤ ਅਕੈਡਮੀ ਦਾ ਇਨਾਮ ਨਾ ਦੇਣ ਦਾ ਜ਼ਿਕਰ ਆਇਆ ਹੈ। ਇਕ ਵਾਰੀ ਗੁਰਬਖਸ ਸਿੰਘ ਨੇ ਕਿਹਾ ਸੀ ਕਿ ਮੈਂ ਸਾਹਿਤ ਅਕੈਡਮੀ ਦਾ ਫੈਲੋ ਹਾਂ ਤੇ ਫੈਲੋ ਇਨਾਮ ਲੈਣ ਦਾ ਹੱਕਦਾਰ ਨਹੀ ਹੁੰਦਾ। ਪਤਾ ਨਹੀ ਇਹ ਗੱਲ ਕਿਥੋਂ ਤੱਕ ਠੀਕ ਹੈ। ਇਸ ਤੋਂ ਇਲਾਵਾ ਕੰਵਲ ਦੇ ਇਨਾਮ ਦੀ ਗੱਲ ਇਹ ਹੈ ਕਿ ਉਨ੍ਹੀ ਕਿਹਾ ਸੀ ਕਿ ਇਨਾਮ ਸਮਾਗਮ ਕਰਕੇ ਦੇਣਾ ਚਾਹੀਦਾ ਸੀ ਨਾ ਕਿ ਸਿੱਧਾ ਚੈੱਕ ਹੀ। ਇਥੇ ਕੰਵਲ ਹੋਰੀ ਵਾਜਬ ਸਨ। ਉਸੇ ਭਾਸ਼ਾ ਵਿਭਾਗ ਨੇ ਉਸੇ ਕਿਤਾਬ ਨੂੰ ਤਿੰਨ ਸਾਲ ਬਾਅਦ, ਤਿੰਨ ਸਾਲ ਦਾ ਵਧੀਆ ਇਨਾਮ ਦਿੱਤਾ ਤੇ ਉਨ੍ਹਾਂ ਨੇ ਐਕਸੈਪਟ ਕਰ ਲਿਆ।

**ਜਗਰੂਪ:** ਸ਼ਮਸ਼ੇਰ ਜੀ ਨੇ ਮੇਰੀ ਸਮਝ ਮੁਤਾਬਕ ਇਨਾਮ ਲੈਣ ਤੇ ਇਨਾਮ ਦੇਣ ਦੀ ਨੀਅਤ ਬਾਰੇ ਗੱਲ ਕੀਤੀ ਹੈ। ਜੋ ਪੇਪਰ ਦੇ ਮੁਤਾਬਕ ਮੋਟੇ ਤੌਰ ਉਪਰ ਦੋਨਾਂ ਪਾਸਿਆਂ ਤੋਂ ਨਿੱਘਰ ਚੁਕੀ ਹੈ। ਪਰ ਇਸ ਪਰਚੇ ਦੇ ਅੰਤ ਵਿਚ, ਮੇਰੀ ਸਮਝ ਮੁਤਾਬਕ, ਤੁਸੀ ਕਿਸੇ ਨਤੀਜੇ ਉਪਰ ਨਹੀ ਪਹੁੰਚੇ। ਸੋ ਮੇਰਾ ਸੁਆਲ ਇਹ ਹੈ ਕਿ ਕੀ ਤੁਸੀ ਐਵਾਰਡ ਦੇਣ ਦੀ ਪ੍ਰਥਾ ਨੂੰ ਠੀਕ ਸਮਝਦੇ ਹੋ ਕਿ ਨਹੀ? ਜੇ ਜੁਆਬ ਹਾਂ ਹੈ ਤਾਂ ਜੇਕਰ ਤੁਹਾਨੂੰ ਮੌਕਾ ਦਿੱਤਾ ਜਾਵੇ ਤਾਂ ਤੁਸੀ ਕਿਹੜਾ ਢੰਗ ਅਪਣਾਉਗੇ ਜਿਸ ਨਾਲ ਲੋਕ ਇਹ ਕਹਿਣ ਕਿ ਇਹ ਠੀਕ ਤੇ ਯੋਗ ਵਿਅਕਤੀ ਨੂੰ ਉਸਦੀ ਯੋਗਤਾ ਮੁਤਾਬਕ ਮਿਲਿਆ ਹੈ। ਥੈਂਕ ਯੂ।

**ਸਾਧੂ:** ਪ੍ਰਧਾਨ ਜੀ ਤੇ ਦੋਸਤੋ, ਪਰਚਾ ਕਾਫੀ ਰੌਚਕ ਹੈ। ਸਭ ਨੇ ਇਨਜੁਆਏ ਕੀਤਾ ਹੈ। ਪਰ ਮੈਂ ਸ਼ਮਸ਼ੇਰ ਹੁਰਾਂ ਦਾ ਪੂਰਾ ਮਾਣ ਕਰਦਾ ਹੋਇਆਂ ਇਹ ਕਹਾਂਗਾ ਕਿ ਪਰਚਾ ਅਖਬਾਰ ਵਿਚ ਛਪਣਯੋਗ ਤਾਂ ਬਹੁਤ ਵਧੀਆ ਹੈ ਪਰ ਇਕ ਕਾਨਫਰੰਸ ਵਿਚ ਵਿਚਾਰ ਕੀਤੇ ਜਾਣ ਵਾਲਾ ਇਹ ਪਰਚਾ ਨਹੀ ਹੈ। ਤੁਸੀ ਖੁਦ ਇਹ ਪਰਚਾ ਸ਼ੁਰੂ ਕਰਨ ਕਰਨ ਦੇ ਵੇਲੇ ਇਹ ਗੱਲ ਮੰਨ ਲਈ ਹੈ ਕਿ ਮੈਂ ਕਿਸੇ ਥਿਊਰੀ ਵਿਚ ਯਕੀਨ ਨਹੀਂ ਕਰਦਾ, ਏਸ ਗੱਲ ਲਈ ਕੋਈ ਥਿਊਰੀ ਨਹੀ ਘੜੀ ਜਾ ਸਕਦੀ। ਮੈਥੋਂ ਪਹਿਲਾਂ ਕਿਸੇ ਹੋਰ ਦੋਸਤ ਨੇ ਵੀ ਇਹ ਗੱਲ ਕਹੀ ਹੈ, ਮੈਂ ਵੀ ਕਹਿੰਦਾ ਹਾਂ ਕਿ ਇਹ ਗੱਲ ਗਲਤ ਹੈ ਕਿਉਂਕਿ ਜਿਤਨਾ ਚਿਰ ਅਸੀ ਇਸਨੂੰ ਕਿਸੇ ਤਰੀਕੇ ਨਹੀ ਵਿਚਾਰ ਸਕਦੇ ਉਤਨੀ ਦੇਰ ਅਸੀ ਕਿਸੇ ਨਿਰਣੇ ਉਪਰ ਨਹੀ ਪਹੁੰਚ ਸਕਦੇ। ਭਾਵੇਂ ਫੇਰ ਵੀ ਨਿਰਣੇ ਉਪਰ ਪਹੁੰਚਣਾ ਸੰਭਵ ਨਾ ਹੋਵੇ। ਪਰ ਜਿਸ ਤਰ੍ਹਾਂ ਤੁਸੀ ਹੁਣ ਪੇਸ਼ ਕੀਤਾ ਹੈ, ਕੁਝ ਇਕ ਸੰਸਥਾਵਾਂ ਬਾਰੇ ਜਾਂ ਕੁਝ ਇਕ ਇਨਾਮਾਂ ਬਾਰੇ ਬੜੀਆਂ ਰੋਚਕ ਗੱਲਾਂ ਦੱਸੀਆਂ ਹਨ ਉਹ ਗੱਲਾਂ ਕੁਝ ਲੋਕ ਸ਼ਾਇਦ ਤੁਹਾਡੇ ਨਾਲੋਂ ਵੀ ਜ਼ਿਆਦਾ ਜਾਣਦੇ ਹੋਣਗੇ ਜਾਂ ਤੁਸੀ ਉਨ੍ਹਾਂ ਨਾਲੋਂ ਜ਼ਿਆਦਾ ਜਾਣਦੇ ਹੋਵੋਗੇ। ਅਸੀ ਪਹਿਲਾਂ ਵੀ ਸੁਣੀਆਂ ਹੋਈਆਂ ਹਨ ਬਾਅਦ ਵਿਚ ਵੀ ਸ਼ਾਇਦ ਸੁਣਦੇ ਰਹਾਂਗੇ। ਤੁਸੀ

ਗੁਰਬਚਨ ਹੁਰਾਂ ਨੂੰ ਪਰਚੇ ਵਿਚ ਕੋਟ ਕੀਤਾ ਹੈ। ਉਨ੍ਹਾਂ ਨੇ ਚਾਰ ਪੰਜ ਲਾਈਨਾਂ ਵਿਚ ਆਪਣੀ ਥਿਊਰੀ ਦਿੱਤੀ ਹੈ ਕਿ ਪੰਜਾਬੀ ਵਿਚ ਇਨਾਮਾਂ ਦਾ ਚੱਕਰ ਐਸ ਤਰੀਕੇ ਨਾਲ ਚੱਲ ਰਿਹਾ ਹੈ। ਤੁਸੀਂ ਉਸ ਬਾਰੇ ਲਿਖਿਆ ਹੈ ਕਿ ਕੁੱਝ ਲੋਕ ਉਸ ਨਾਲ ਸਹਿਮਤ ਹੋਣਗੇ ਕੁੱਝ ਨਹੀ ਪਰ ਆਪਣੇ ਬਾਰੇ ਨਹੀ ਦੱਸਿਆ ਕਿ ਤੁਹਾਡੀ ਉਸ ਬਾਰੇ ਕੀ ਰਾਏ ਹੈ। ਮੈ ਇਕ ਤਾਂ ਮੇਰਾ ਸਵਾਲ ਤੁਹਾਨੂੰ ਇਹ ਹੈ ਕਿ ਉਨ੍ਹਾਂ ਦੀ ਥਿਊਰੀ ਬਾਰੇ ਤੁਹਾਡੀ ਆਪਣੀ ਰਾਏ ਕੀ ਹੈ? ਤੁਸੀ ਉਸ ਤੋਂ ਬਾਅਦ ਇਹ ਕਿਹਾ ਹੈ ਕਿ ਲੇਖਕ ਦੀ ਬੇਚੈਨੀ ਤੇ ਉਦਾਸੀ ਉਸ ਦੀਆਂ ਲਿਖਤਾਂ ਵਿਚੋਂ ਝਲਕਣੀ ਚਾਹੀਦੀ ਹੈ। ਇਹੀ ਗੱਲ ਗੁਰਬਚਨ ਕਹਿ ਰਿਹਾ ਹੈ ਕਿ ਲੇਖਕ ਜੋ ਮਹਿਸੂਸ ਕਰ ਰਹੇ ਹਨ ਉਹ ਲਿਖ ਨਹੀ ਰਹੇ ਕਿਉਂਕਿ ਲਿਖਣ ਦੇ ਪਰੋਸਿਸ ਵਿਚੋਂ ਉਨ੍ਹਾਂ ਨੂੰ ਕੁਝ ਮਿਲ ਨਹੀ ਰਿਹਾ। ਉਹ ਖੋਖਲੇ ਹਨ, ਪਾਠਕ ਨਹੀਂ ਹਨ ਬਹੁਤੇ, ਲੇਖਕ ਨੂੰ ਪਤਾ ਨਹੀਂ ਕਿ ਉਹ ਲਿਖ ਕਿਉਂ ਰਿਹਾ। ਪੰਜਾਬੀ ਲੇਖਕ ਕਿਸੇ ਤੱਕ ਪਹੁੰਚ ਨਹੀ ਰਿਹਾ। ਪਿੱਛੇ ਜਿਹੇ ਪਤਾ ਲੱਗਾ ਕਿ ਗੁਰਦਿਆਲ ਸਿੰਘ ਦੇ ਨਾਵਲ ਪਰਸਾ ਦੀ ਚਾਰ ਜਾਂ ਪੰਜ ਸੋ ਕਾਪੀ ਛਪੀ ਹੈ ਤਾਂ ਕਿਸੇ ਨੂੰ ਉਸ ਬਾਰੇ ਪਤਾ ਨਹੀਂ। ਇਹ ਪੰਜਾਬੀ ਸਾਹਿਤ ਦੀ ਸਥਿਤੀ ਹੈ। ਇਨਾਮ ਖੋਖਲੇਪਨ ਵਿਚੋਂ ਆ ਰਹੇ ਹਨ ਜਾਂ ਨਹੀ ਅਸੀ ਇਹ ਤੁਹਾਥੋਂ ਜਾਨਣਾ ਚਾਹੁੰਦੇ ਸੀ ਪਰ ਤੁਸੀ ਇਹ ਕਹਿ ਕੇ ਕਿ ਇਸ ਲਈ ਕਿਸੇ ਥਿਊਰੀ ਦੀ ਜ਼ਰੂਰਤ ਨਹੀ, ਇਸ ਪਰਚੇ ਦਾ ਮੰਤਵ ਇਸ ਸਾਰੀ ਕਾਨਫਰੰਸ ਵਿਚੋਂ ਮਨਫੀ ਕਰ ਲਿਆ ਹੈ। ਸ਼ੁਕਰੀਆ।

**ਸੁਖਵੰਤ:** ਜੋ ਕੁਝ ਸਾਧੂ ਨੇ ਬੜੇ ਵਧੀਆ ਢੰਗ ਨਾਲ ਕਿਹਾ ਹੈ ਥਿਊਰੀ ਬਾਰੇ, ਮੈਂ ਉਸਦੇ ਬਾਰੇ ਗੱਲ ਨਹੀ ਕਰਾਂਗਾ। ਸੱਭ ਤੋਂ ਪਹਿਲੀ ਗੱਲ ਇਹ ਹੈ ਕਿ ਪਰਚਾ ਬੜਾ ਦਿਲਚਸਪ ਸੀ। ਮੇਰੇ ਖਿਆਲ ਵਿਚ ਇਸ ਪਰਚੇ ਦਾ ਸਭ ਤੋਂ ਵਧੀਆ ਪੁਆਇੰਟ ਇਹ ਹੈ ਤੁਸੀ ਦੱਸਿਆ ਹੈ ਕਿ ਇਹ ਦੇਖਣਾ ਚਾਹੀਦਾ ਹੈ ਕਿ ਇਨਾਮ ਦੇਣ ਵਾਲੀਆਂ ਸੰਸਥਾਵਾਂ ਕੌਣ ਹਨ ਤੇ ਉਨ੍ਹਾਂ ਦੇ ਹਿੱਤ ਕੀ ਹਨ? ਪਰ ਮੈਨੂੰ ਲੱਗਦਾ ਹੈ ਕਿ ਤੁਹਾਨੂੰ ਕੋਈ ਨਾ ਕੋਈ ਥਿਊਰੀ ਜਾਂ ਵਰਲਡਵਿਊ ਅਪਣਾਉਣਾ ਪਵੇਗਾ ਤਾਂ ਕਿ ਹਾਲਾਤ ਦਾ ਪੂਰੀ ਤਰ੍ਹਾਂ ਵਿਸ਼ਲੇਸ਼ਣ ਕਰ ਸਕੋ। ਜਿਵੇਂ ਕਿ ਪਰਚੇ ਵਿਚ ਇਕ ਸਟੇਟਮੇਂਟ ਹੈ ਕਿ ਕਈ ਇਨਾਮ ਬੜੇ ਠੋਸ ਹੁੰਦੇ ਹਨ। ਇਨ੍ਹਾਂ ਨੇ ਖੇਡਾਂ ਦੀ ਉਦਾਹਰਣ ਦਿੱਤੀ ਹੈ। ਪਰ ਜੇਕਰ ਤੁਸੀ ਕੋਈ ਥਿਊਰੀ ਵਰਤੋ ਤਾਂ ਤੁਹਾਨੂੰ ਹਕੀਕਤ ਦੇ ਥੱਲੇ ਵੀ ਸੱਭ ਕੁਝ ਦਿਖਾਈ ਦੇ ਸਕਦਾ ਹੈ। ਉਦਾਹਰਣ ਦੇ ਤੌਰ ਤੇ ਲੋਕ ਉਲੰਪਿਕ ਦੌੜ ਲਾਉਂਦੇ ਹਨ ਪਰ ਉਸ ਵਿਚ ਵੀ ਉਹੀ ਦੇਸ਼ ਫ਼ਸਟ ਆਉਂਦੇ ਹਨ ਜਿਨ੍ਹਾਂ ਦੀ ਜੀ. ਐਨ. ਪੀ. ਦੂਜੇ ਮੁਲਕਾਂ ਤੋਂ ਅੱਗੇ ਹੈ। ਜੇਕਰ ਅਮਰੀਕਾ ਇਕ ਮਿਲੀਅਨ ਡਾਲਰ ਲਗਾ ਸਕਦਾ ਹੈ ਇਕ ਐਥਲੀਟ ਨੂੰ ਤਿਆਰ ਕਰਨ ਲਈ ਤੇ ਉਸਦੇ ਮੁਕਾਬਲੇ ਇਕ ਗਰੀਬ ਦੇਸ਼ ਆਪਣੇ ਐਥਲੀਟ ਦਾ ਕਿਰਾਇਆ ਵੀ ਨਹੀ ਲਗਾ ਸਕਦਾ ਜਾਂ ਟਰੈਕ ਸੂਟ ਵੀ ਨਹੀ ਲੈ ਕੇ ਦੇ ਸਕਦਾ ਤਾਂ ਜਦੋਂ ਫੇਰ ਅਮਰੀਕਾ ਦਾ ਐਥਲੀਟ ਇਨਾਮ ਹਾਸਲ ਕਰਦਾ ਹੈ ਤਾਂ ਉਹ ਇਨਾਮ ਠੋਸ ਹਕੀਕਤ ਨਹੀ ਰਹਿ ਜਾਂਦਾ। ਸੋ ਹਕੀਕਤ ਦੇ ਥੱਲੇ ਦੇਖਣ ਲਈ ਕੋਈ ਨਾ ਕੋਈ ਥਿਊਰੀ ਵਰਤਣੀ ਹੀ ਪੈਣੀ ਹੈ। ਇਨਾਮਾਂ ਦਾ ਸਾਰਾ ਚੱਕਰ ਪੰਜਾਬੀ ਸਮਾਜ ਅੰਦਰਲੇ ਭ੍ਰਿਸ਼ਟਾਚਾਰ ਵਿਚੋਂ ਆ ਰਿਹਾ ਹੈ। ਇਸਨੂੰ ਸਮਝਣ ਲਈ ਭ੍ਰਿਸ਼ਟਾਚਾਰ ਦੇ ਕਾਰਨ ਦੇਖਣੇ ਪੈਣਗੇ। ਉਸਦੇ ਖਾਸੇ ਨੂੰ ਸਮਝ ਕੇ ਹੀ ਅਸੀ ਕੋਈ ਨਤੀਜਾ ਕੱਢ ਸਕਾਂਗੇ ਜਾਂ ਕੋਈ ਗੱਲ ਕਰ ਸਕਾਂਗੇ। ਫਿਰ ਆਪਾਂ ਇਹ ਵੀ ਸਮਝ ਸਕਾਂਗੇ ਕਿ ਸੰਤ ਰਾਮ ਉਦਾਸੀ ਨੂੰ ਇੰਟੈਰੋਗੇਸ਼ਨ ਸੈਂਟਰ ਵਿਚ ਪੁੱਠਾ ਟੰਗਿਆ ਗਿਆ ਸੀ ਉਦੋਂ ਉਹਨੇ ਕੋਈ ਇਨਾਮ ਨਹੀਂ ਸਵੀਕਾਰ ਕੀਤਾ ਜਾਂ ਐਸਟੈਬਲਿਸ਼ਮੇਂਟ ਨਾਲ ਸਮਝੌਤਾ ਨਹੀ ਕੀਤਾ। ਪਰ ਬਾਅਦ ਵਿਚ ਮੂਵਮੇਂਟ ਫੇਲ੍ਹ ਹੋਣ ਮਗਰੋਂ ਉਸਨੂੰ ਜਸਦੇਵ ਸਿੰਘ ਜੱਸੋਵਾਲ ਪੈਸਿਆਂ ਨਾਲ ਤੋਲਦਾ ਹੈ ਤੇ ਉਹ ਉਸਨੂੰ ਸਵੀਕਾਰ ਕਰ ਲੈਂਦਾ ਹੈ। ਮੈਂ ਸੰਤ ਰਾਮ ਉਦਾਸੀ ਦੇ ਵਿਰੁੱਧ ਨਹੀ ਬੋਲ ਰਿਹਾ ਪਰ ਮੈਂ ਇਹ ਕਹਿ ਰਿਹਾ ਹਾਂ ਕਿ ਇਸਦੇ ਕਾਰਨ ਸਮਝਣੇ ਚਾਹੀਦੇ ਹਨ। ਇਸ ਲਈ ਆਪਾਂ ਨੂੰ ਕੋਈ ਨਾ ਕੋਈ ਢੰਗ, ਥਿਊਰੀ ਜਾਂ ਵਿਧੀ ਅਪਣਾ ਕੇ ਹੀ ਕੋਈ ਨਿਰਣਾ ਕੱਢ ਸਕਾਂਗੇ।

**ਅਜਮੇਰ ਰੋਡੇ:** ਮੇਰਾ ਖਿਆਲ ਹੈ ਕਿ ਜਗਰੂਪ ਤੋਂ ਲੈ ਕੇ ਸੁਖਵੰਤ ਤੱਕ ਨੇ ਐਕਸਪ੍ਰੈਸ ਕਰ ਦਿੱਤਾ ਹੈ ਕਿ ਕੁਝ ਕਲੀਅਰ ਨਹੀ ਸਾਹਮਣੇ ਆ ਰਿਹਾ ਕਿ ਇਨਾਮ ਲੈਣੇ ਦੇਣੇ ਚੰਗੀ ਗੱਲ ਹੈ ਜਾਂ ਮਾੜੀ। ਪਰ ਇਸ ਦੇ ਬਾਵਜੂਦ ਮੈਨੂੰ ਇਸ ਪਰਚੇ ਦੀ ਬੜੀ ਐਪਰੀਸੀਏਸ਼ਨ ਹੈ। ਸਾਧੂ ਨਾਲ ਮੈਂ ਥੋੜ੍ਹਾ ਡਿਫਰ ਕਰਦਾ ਹਾਂ। ਮੇਰਾ ਖਿਆਲ ਹੈ ਇਹ ਐਨਿਲੀਟੀਕਲ ਪਰਚਾ ਹੈ। ਇਸ ਵਿਚ ਫੈਕਟਸ, ਡੀਟੇਲਜ਼ ਹਨ ਜੋ ਬੜੀਆਂ ਮਹੱਤਵਪੂਰਨ ਗੱਲਾਂ ਹਨ। ਉਹ ਗੱਲਾਂ ਤੁਹਾਨੂੰ ਜਾਂ ਦੋ ਚਾਰ ਬੰਦਿਆਂ ਨੂੰ ਪਤਾ ਹਨ ਤਾਂ ਜ਼ਰੂਰੀ ਨਹੀਂ ਕਿ ਸਾਰਿਆਂ ਨੂੰ ਉਨ੍ਹਾਂ ਦਾ ਪਤਾ ਹੋਵੇ। ਜੋ ਮੈਨੂੰ ਸੱਭ ਤੋ ਵੱਡੀ ਟਰੈਜਡੀ ਲੱਗਦੀ ਹੈ ਕਿ ਜਿਹੜੇ ਪਾਪੂਲਰ ਲੇਖਕ ਨੂੰ ਇਨਾਮ ਮਿਲਦਾ ਹੈ ਉਹ ਲੇਖਕ ਜਾਂ ਲੇਖਿਕਾ ਲੋਕਾਂ ਕਰਕੇ ਪਾਪੂਲਰ ਹੋਈ ਹੁੰਦੀ ਹੈ। ਸਰਕਾਰ ਉਸ ਪਾਪੂਲਰਟੀ ਨੂੰ ਬੜੇ ਸੌਖੇ ਤਰੀਕੇ ਨਾਲ ਖਰੀਦ ਲੈਂਦੀ ਹੈ। ਬਹੁਤੇ ਕੇਸਾਂ ਵਿਚ ਲੇਖਕ ਜਾਂ ਆਰਟਿਸਟ ਵੱਲੋਂ ਇਹ ਧ੍ਰੋਹ ਹੈ ਜੇਕਰ ਉਹ ਇਨਾਮਯੋਗ ਨਹੀ। ਕਿਉਂਕਿ ਉਸਨੂੰ ਪਾਪੂਲੈਰਟੀ ਲੋਕਾਂ ਨੇ ਦਿੱਤੀ ਹੈ ਤੇ ਉਸਨੇ ਉਹ ਅਗਾਂਹ ਵੇਚ ਦਿੱਤੀ ਹੈ। ਇਹ ਗੱਲ ਪੁਰਾਣੀਆਂ ਸਭਿਤਾਵਾਂ ਤੋਂ ਤੁਰੀ ਆ ਰਹੀ ਹੈ। ਕਾਲੀਦਾਸ ਨੌਵਾਂ ਰਤਨ ਸੀ ਜਿਵੇਂ। ਸੋ ਤਕਰੀਬਨ ਸਾਰੇ ਪਾਪੂਲਾਰ ਲੇਖਕਾਂ ਨੂੰ ਸਰਕਾਰਾਂ ਨੇ ਖਰੀਦਣ ਦੀ ਕੋਸ਼ਿਸ਼ ਕੀਤੀ ਹੈ। ਕਈ ਕੇਸਾਂ ਵਿਚ ਉਹ ਫੈਸਲੇ ਯੋਗ ਵੀ ਹੋਣਗੇ ਪਰ ਬਹੁਤਿਆਂ ਵਿਚ ਸ਼ਾਇਦ ਪਾਪੂਲੈਰਟੀ ਖਰੀਦਣ ਵਾਲੀ ਗੱਲ ਹੋਵੇਗੀ। ਮੇਰੇ ਖਿਆਲ ਵਿਚ ਇਨਾਮ ਦਾ ਸੱਭ ਤੋਂ ਵੱਡਾ ਫਾਇਦਾ ਤਾਂ ਕਿਤਾਬ ਦੇ ਡਿਸਟ੍ਰੀਬਿਊਟ ਹੋਣ ਦਾ ਹੁੰਦਾ ਹੈ। ਜਿਵੇਂ ਨੋਬਲ ਪਰਾਈਜ਼ ਵਾਲੀ ਕਿਤਾਬ ਬਹੁਤ ਤਾਦਾਦ ਵਿਚ ਵਿਕ ਜਾਂਦੀ ਹੈ। ਗੁਰਦਿਆਲ ਸਿੰਘ ਨਾਲ ਮੇਰੀ ਗੱਲ ਹੋਈ ਸੀ ਉਹ ਮੇਰੇ ਨਾਲ ਇਸ ਬਾਰੇ ਸਹਿਮਤ ਹਨ। ਸਾਰਾ ਪਰਚਾ ਬੜੀ ਮਰਦਾਵੀ ਸੁਰ ਵਿਚ ਹੈ। ਵੈਸੇ ਤਾਂ ਇਨਾਮਾਂ ਨੂੰ ਵੀ ਮਰਦ ਹੀ ਕੰਟਰੋਲ ਕਰਦੇ ਹਨ ਤੇ ਮਰਦ ਹੀ ਇਨਾਮ ਲੈਂਦੇ ਜਾਂ ਪਰਚੇ ਲਿਖਦੇ ਹਨ। ਫਿਰ ਵੀ ਇਨਾਮਾਂ ਵਾਲਿਆਂ ਵਿਚ ਅੰਮ੍ਰਿਤਾ ਪ੍ਰੀਤਮ, ਪ੍ਰਭਜੋਤ ਕੌਰ, ਦਲੀਪ ਕੌਰ ਟਿਵਾਣਾ, ਮਨਜੀਤ ਟਿਵਾਣਾ ਆਦਿ ਵੀ ਸ਼ਾਮਿਲ ਹਨ। ਸੋ ਇਹ ਪੱਖ ਵੀ ਸ਼ਾਮਿਲ ਕਰਨਾ ਚਾਹੀਦਾ ਸੀ ਤਦੇ ਹੀ ਡਿਸਕਸ਼ਨ ਕੰਪਲੀਟ ਹੋ ਸਕਦੀ ਹੈ। ਥੈਂਕਯੂ।

**ਬਲਰਾਜ ਚੀਮਾ:** ਜੁਗਿੰਦਰ ਸ਼ਮਸ਼ੇਰ ਦਾ ਪਰਚਾ ਮੈਂ ਧਿਆਨ ਨਾਲ ਸੁਣਿਆ ਹੈ, ਇਸਨੇ ਮੇਰੀ ਜਾਣਕਾਰੀ ਵਿਚ ਵਾਧਾ ਕੀਤਾ ਹੈ। ਇਹ ਇਨ੍ਹਾਂ ਦੀ ਰੀਸਰਚ ਕਹਿ ਲਉ ਜਾਂ ਘਾਲ ਕਹਿ ਲਉ। ਜੇਕਰ ਅਸੀ ਇਸ ਇਨਾਮ ਦੇਣ ਦੀ ਰੀਤੀ ਨੂੰ ਸਲਾਹੁੰਦੇ ਨਹੀ ਤਾਂ ਇਹ ਕੋਈ ਗੈਰ ਕੁਦਰਤੀ ਗੱਲ ਨਹੀਂ। ਹਿਸਟੋਰੀਕਲੀ ਹੁਣ ਤੱਕ ਇਹ ਰੀਤੀ ਕਾਫ਼ੀ ਬਦਨਾਮ ਹੋ ਚੁੱਕੀ ਹੈ। ਇਸ ਪਰਚੇ ਵਿਚ ਇਨ੍ਹਾਂ ਨੇ ਖਿਤਾਬ ਤੇ ਅਵਾਰਡ ਦੋ ਸ਼ਬਦ ਵਰਤੇ ਹਨ ਤੇ ਮੈਂ ਇਨ੍ਹਾਂ ਨੂੰ ਦੋ ਵੱਖਰੇ ਸ਼ਬਦ ਸਮਝਦਾ ਹਾਂ। ਖਿਤਾਬ ਕਿਸੇ ਵੱਲੋਂ ਜਾਂ ਵੱਡੀ ਤਾਕਤ ਵੱਲੋਂ ਕਿਸੇ ਵਿਅਕਤੀ ਦੀ ਝੋਲੀ ਚੁੱਕ ਜਾਂ ਖੁਸ਼ਾਮਦੀ ਕਰਕੇ ਉਸਦੇ ਨਾਮ ਨਾਲ ਜੋੜ ਦਿੱਤਾ ਜਾਂਦਾ ਹੈ। ਉਸ ਵਿਚ ਪੈਸਾ ਉਸ ਤਰ੍ਹਾਂ ਇਨਵੋਲਵ ਨਹੀ ਹੁੰਦਾ, ਜਾਗੀਰ ਦੇ ਦਿੱਤੀ ਜਾਂਦੀ ਹੈ। ਲੇਕਿਨ ਜੋ ਐਵਾਰਡ ਜਾਂ ਇਨਾਮ ਦੇ ਕੰਟੈਕਸਟ ਵਿਚ ਆਪਾਂ ਗਲ ਕਰ ਰਹੇ ਹਾਂ ਉਹ ਸਿਰਫ ਕਿਸੇ ਬੰਦੇ ਦੀ ਲੰਮੀ ਜਾਂ ਛੋਟੀ ਦੇਣ ਨੂੰ ਮੁੱਖ ਰੱਖਕੇ ਦੇਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਇਹ ਵੱਖਰੀ ਗੱਲ ਹੈ ਕਿ ਇਹ ਸਾਰੇ ਦਾ ਸਾਰਾ ਇੰਸਟੀਚਿਊਸ਼ਨ ਬੁਰੀ ਤਰ੍ਹਾਂ ਦੁਰਵਰਤੋਂ ਦਾ ਸ਼ਿਕਾਰ ਹੋਇਆ। ਲੋਕਾਂ

ਨੇ ਕੋਲੋਂ ਪੈਸੇ ਦੇਕੇ ਆਪਣੇ ਆਪ ਨੂੰ ਐਵਾਰਡ ਦੇਣ ਲਈ ਵੀ ਪਰਪੰਚ ਰਚੇ ਹਨ। ਮੈਂ ਸ਼ਮਸ਼ੇਰ ਹੁਰਾਂ ਨੂੰ ਅਰਜ਼ ਕਰਾਂਗਾ ਕਿ ਉਹ ਕਲੀਅਰ ਕਰਨ ਕਿ ਉਹ ਖਿਤਾਬ ਤੇ ਐਵਾਰਡ ਨੂੰ ਇਕੋ ਗੱਲ ਤਾਂ ਨਹੀਂ ਸਮਝ ਰਹੇ। ਜੇ ਨਹੀਂ ਸਮਝ ਰਹੇ ਤਾਂ ਇਸ ਦਾ ਥੋੜ੍ਹਾ ਹੋਰ ਵਿਸ਼ਲੇਸ਼ਣ ਕਰ ਦੇਣਾ ਵਧੀਆ ਰਹੇਗਾ। ਧੰਨਵਾਦ।

**ਦਲਜੀਤ ਸਿੱਧੂ:** ਇਹ ਪਰਚਾ ਸਿਰਫ ਜਾਣਕਾਰੀ ਦਾ ਹੀ ਸਾਧਨ ਹੋ ਨਿਬੜਿਆ ਹੈ। ਜਿਵੇਂ ਇਨ੍ਹਾਂ ਨੇ ਕਲਾ ਕ੍ਰਿਤ ਜਾਂ ਵਿਸ਼ਵ ਸੁੰਦਰੀ ਆਦਿ ਦੀ ਗੱਲ ਕੀਤੀ ਹੈ ਉਹ ਇਸ ਮਸਲੇ ਵਿਚ ਨਹੀਂ ਆਉਂਦੇ। ਉਨ੍ਹਾਂ ਇਨਾਮਾਂ ਦਾ ਅਸੀਂ ਸਾਹਿਤ ਨਾਲ ਕੋਈ ਗੱਠ ਜੋੜ ਨਹੀਂ ਬੰਨਦੇ। ਜਿੱਥੋਂ ਤੱਕ ਗੈਰ ਵਾਜਬ ਢੰਗ ਨਾਲ ਇਨਾਮ ਲੈਣ ਦੀ ਪ੍ਰਥਾ ਦਾ ਸਬੰਧ ਹੈ ਉਸ ਬਾਰੇ ਪਰਚੇ ਵਿਚ ਤਾਂ ਬਹੁਤ ਖੁੱਲ੍ਹ ਕੇ ਦੱਸਿਆ ਹੈ। ਪਰ ਇਸ ਨੂੰ ਰੋਕਣ ਲਈ ਕੀ ਹੋਣਾ ਚਾਹੀਦਾ ਹੈ ਜਾਂ ਜਿਹੜੇ ਲੇਖਕਾਂ ਦੀ ਪ੍ਰਤੀਬੱਧਤਾ ਸੱਚ ਨਾਲ ਜੁੜੀ ਹੋਣੀ ਚਾਹੀਦੀ ਹੈ ਉਨ੍ਹਾਂ ਦੀ ਕੀ ਸੇਧ ਹੋਣੀ ਚਾਹੀਦੀ ਹੈ। ਉਸ ਬਾਰੇ ਪਰਚੇ ਵਿਚ ਕਿਤੇ ਗੱਲ ਨਹੀਂ ਹੋਈ। ਜਿਹੜੇ ਲੇਖਕ ਸੱਚ ਲਈ ਲੜੇ ਤੇ ਲੋੜ ਵੇਲੇ ਲੋਕਾਂ ਨੇ ਉਨ੍ਹਾਂ ਨੂੰ ਆਪਣੀ ਬੁੱਕਲ ਵਿਚ ਜਗ੍ਹਾ ਦਿੱਤੀ, ਜੋ ਕਿ ਉਨ੍ਹਾਂ ਦਾ ਸਹੀ ਸਨਮਾਨ ਸੀ ਬਾਰੇ ਪਰਚੇ ਵਿਚ ਕੋਈ ਗੱਲ ਨਹੀਂ ਹੋਈ। ਸਿਰਫ ਕਦਰ ਗੁਆ ਚੁੱਕੇ ਸਾਹਿਤਕਾਰਾਂ ਬਾਰੇ ਜਾਣਕਾਰੀ ਦਾ ਹੀ ਸਾਧਨ ਹੋ ਨਿਬੜਿਆ ਹੈ। ਥੈਂਕਯੂ।

**ਕੁਲਵੰਤ ਢੱਲਾ:** ਬੜਾ ਸੁੰਦਰ ਵਿਸ਼ਾ ਹੈ ਜਿਸ ਉਪਰ ਸ਼ਮਸ਼ੇਰ ਸਾਹਿਬ ਬੋਲੇ ਹਨ। ਜਦੋਂ ਇਹ ਬੋਲ ਰਹੇ ਸਨ ਤਾਂ ਮੈਨੂੰ ਇਕ ਗੱਲ ਯਾਦ ਆਈ ਕਿ ਲੋਕੀ ਕਹਿੰਦੇ ਹਨ ਕਿ ਇਨਾਮ ਦੀ ਤਾਂ ਚਪੇੜ ਵੀ ਮਾੜੀ ਨਹੀਂ ਹੁੰਦੀ। ਇਨਾਮ ਇਕ ਐਸਾ ਸ਼ਬਦ ਹੈ ਜਿਸ ਨਾਲ ਮਨੁੱਖ ਹਮੇਸ਼ਾਂ ਖੁਸ਼ੀ ਪ੍ਰਾਪਤ ਕਰਦਾ ਹੈ। ਇਹ ਠੀਕ ਹੈ ਕਿ ਜੋ ਪਰਚਾ ਸ਼ਮਸ਼ੇਰ ਹੁਰਾਂ ਪੜ੍ਹਿਆ ਹੈ ਉਹ ਮੇਰੇ ਕੁਝ ਉੱਚ ਪੱਧਰ ਦੇ ਸਾਹਿਤਕ ਦੋਸਤਾਂ ਦੀ ਪੱਧਰ ਦਾ ਨਾ ਹੋਵੇ। ਪਰ ਮੈਂ ਮਹਿਸੂਸ ਕਰਦਾ ਹਾਂ ਕਿ ਜੇਕਰ ਸਰੋਤੇ ਜਾਂ ਸਾਧਾਰਨ ਆਦਮੀ ਉਸ ਪਰਚੇ ਨੂੰ ਨਹੀਂ ਸਮਝਦਾ ਤਾਂ ਉਹ ਉਨ੍ਹਾਂ ਦੇ ਸਿਰ ਉਪਰੋਂ ਹਵਾਈ ਜਹਾਜ਼ ਉੱਡ ਜਾਣ ਵਾਲੀ ਗੱਲ ਹੈ। ਮੇਰਾ ਵਿਚਾਰ ਹੈ ਕਿ ਕਾਨਫਰੰਸਾਂ ਇਸ ਕਰਕੇ ਨਹੀਂ ਹੁੰਦੀਆਂ ਕਿ ਕਠਿਨ ਸ਼ਬਦ ਬੋਲੀਏ ਜਾਂ ਕਠਿਨ ਵਿਚਾਰ ਪੇਸ਼ ਕਰੀਏ ਜੋ ਆਮ ਆਦਮੀ ਦੀ ਸੋਚ ਤੋਂ ਬਾਹਰ ਹੋਣ। ਠੀਕ ਹੈ ਉਹੋ ਜਿਹੀ ਚੀਜ਼ ਵੀ ਸਾਨੂੰ ਲੋੜੀਦੀ ਹੈ ਮੈਂ ਉਸਨੂੰ ਅੰਡਰਮਾਈਨ ਨਹੀਂ ਕਰਦਾ। ਪਰ ਮੈਂ ਸਮਝਦਾ ਹਾਂ ਕਿ ਸਾਧਾਰਨ ਆਦਮੀ ਨੂੰ ਅੱਖੋਂ ਉਹਲੇ ਨਹੀਂ ਕਰਨਾ ਚਾਹੀਦਾ। ਇਹ ਠੀਕ ਹੈ ਕਿ ਸ਼ਮਸ਼ੇਰ ਸਾਹਿਬ ਨੇ ਆਪਣਾ ਕੋਈ ਖਾਸ ਨਿਰਣਾ ਸਾਡੇ ਸਾਹਮਣੇ ਨਹੀਂ ਲਿਆਂਦਾ। ਹੋ ਸਕਦਾ ਹੈ ਕਿ ਉਹ ਨਿਰਣਾ ਸਾਡੇ ਅੰਦਰੋਂ ਕੱਢਣਾ ਚਾਹੁੰਦੇ ਹੋਣ ਕਿ ਅਸੀਂ ਕੀ ਮਹਿਸੂਸ ਕਰਦੇ ਹਾਂ। ਦਾਲ ਵਿਚ ਕਾਲਾ ਨਜ਼ਰ ਆਉਣ ਦੀ ਬਜਾਏ ਸਾਰੀ ਦਾਲ ਹੀ ਕਾਲੀ ਹੋਣ ਵਾਲੀ ਗੱਲ ਹੋਈ ਹੋਈ ਹੈ ਪੰਜਾਬ ਵਿਚ ਭ੍ਰਿਸ਼ਟਾਚਾਰ ਵਾਲੀ। ਸਾਨੂੰ ਇਹ ਵੀ ਦੁੱਖ ਹੈ ਕਿ ਸਾਡੇ ਕੁਝ ਇਨਾਮ ਪਾਉਣ ਵਾਲੇ ਬੰਦੇ ਪੈਸੇ ਹੱਥੋਂ ਖੂਹ ਵਿਚ ਡੁੱਬ ਕੇ ਮਰ ਗਏ। ਮੇਰੀ ਮੁਰਾਦ ਨੰਦ ਲਾਲ ਨੂਰਪੁਰੀ ਤੋਂ ਹੈ। ਮੇਰਾ ਵਿਚਾਰ ਹੈ ਕਿ ਲੇਖਕ ਹਮੇਸ਼ਾਂ ਗਰੀਬੀ ਦੀ ਚੱਕੀ ਵਿਚ ਹੀ ਪਿਸਦੇ ਨਹੀਂ ਰਹਿਣੇ ਚਾਹੀਦੇ। ਜੇਕਰ ਚਾਰ ਪੈਸੇ ਭਾਵੇਂ ਉਹ ਸਰਕਾਰ ਦੀ ਗੁਥਲੀ ਵਿਚੋਂ ਨਿਕਲੇ ਹਨ ਜਾਂ ਕਿਸੇ ਅਮੀਰ ਦੀ ਗੁਥਲੀ ਵਿਚੋਂ ਨਿਕਲੇ ਹਨ ਮੈਨੂੰ ਉਸ ਉਪਰ ਕੋਈ ਇਤਰਾਜ਼ ਨਹੀਂ। ਕਿਤਨਾ ਚੰਗਾ ਹੋਵੇ ਜੇਕਰ ਉਥੇ ਦੀਆਂ ਯੂਨੀਵਰਸਿਟੀਆਂ ਦੇ ਹੈੱਡ ਆਫ ਡਿਪਾਰਟਮੈਂਟ ਕੋਈ ਬਾਡੀ ਐਸਟੈਬਲਿਸ਼ ਕਰਨ ਜੋ ਇਨਾਮ ਦੇਣ ਵਾਲੀਆਂ ਸੰਸਥਾਵਾਂ ਦੀ ਹੈਲਪ ਕਰਨ। ਵਿਦਅਕ ਅਦਾਰਿਆਂ ਨੂੰ ਮੈਂ ਉੱਚ ਪੱਧਰ ਦੇ ਗਿਣਦਾ ਹਾਂ। ਸੋ ਸ਼ਮਸ਼ੇਰ ਸਾਹਿਬ ਨੂੰ ਮੈਂ ਕਹਾਂਗਾ ਕਿ ਇਹ ਗੱਲ ਆਪਣੇ ਪੇਪਰ ਵਿਚ ਐਡ ਕਰ ਲੈਣ। ਥੈਂਕ ਯੂ।

**ਇਕਬਾਲ ਰਾਮੂਵਾਲੀਆ:** ਮੈਂ ਪਰਚੇ ਬਾਰੇ ਘੱਟ ਗੱਲ ਕਰਨੀ ਹੈ ਪਰ ਜੋ ਕੁਝ ਲੋਕਾਂ ਨੇ ਕੁਮੈਂਟਸ ਦਿੱਤੇ ਹਨ ਉਸ ਬਾਰੇ ਗੱਲ ਕਰਾਂਗਾ। ਮੇਰੇ ਖਿਆਲ ਵਿਚ ਗੁਰਬਚਨ ਨੇ ਲੇਖ ਲਿਖਿਆ ਸੀ ਕਿ ਸਾਹਿਤ ਵਿਚ ਵੀ ਲੌਬੀ ਚੱਲਣ ਲੱਗ ਪਈ ਹੈ। ਮੈਂ ਉਸ ਨਾਲ 100 ਫੀ ਸਦੀ ਸਹਿਮਤ ਹਾਂ। ਮੀਡੀਏ ਨੇ ਇਨਸਾਨ ਦੀ ਸ਼ੁਹਰਤ ਲਈ ਭੁੱਖ ਬੜੀ ਤੇਜ਼ ਕਰ ਦਿੱਤੀ ਹੈ। ਜਿਸ ਕਿਤਾਬ 'ਕੱਚ ਦੇ ਵਸਤਰ' ਉਪਰ ਮੀਸ਼ੇ ਨੂੰ ਇਨਾਮ ਮਿਲਿਆ ਸੀ, ਉਸ ਵਿਚ ਇਕ ਗਜ਼ਲ ਹੈ ਕਿ 'ਸੁੱਖਾ ਪੀਕੇ ਗੱਤਕਾ ਖੇਡਣ ਜਦੋਂ ਨਿਹੰਗ'। ਸੋ ਮੇਰਾ ਸੁਆਲ ਇਹ ਹੈ ਕਿ ਜੇਕਰ ਮੀਸ਼ਾ ਸਾਹਿਬ ਰੇਡੀਓ ਸਟੇਸ਼ਨ ਉਪਰ ਪੰਜਾਬੀ ਪ੍ਰੋਗਰਾਮ ਦੇ ਪ੍ਰੋਡਿਊਸਰ ਨਾ ਹੁੰਦੇ ਤੱਦ ਵੀ ਉਨ੍ਹਾਂ ਨੂੰ ਇਹ ਇਨਾਮ ਮਿਲਦਾ? ਮੇਰਾ ਖਿਆਲ ਨਹੀਂ ਸੀ ਮਿਲਣਾ। ਹਰਭਜਨ ਹਲਵਾਰਵੀ ਮੇਰਾ ਬੜਾ ਪਿਆਰਾ ਦੋਸਤ ਹੈ ਮੈਂ ਉਸਨੂੰ ਛੁਟਿਆਉਣ ਦੀ ਕੋਸ਼ਿਸ਼ ਨਹੀਂ ਕਰ ਰਿਹਾ। ਪਰ ਜੇ ਉਹ ਪੰਜਾਬੀ ਟ੍ਰੀਬਿਊਨ ਅਖਬਾਰ ਦਾ ਐਡੀਟਰ ਨਾ ਹੁੰਦਾ ਤਾਂ ਕੀ ਆਪਾਂ ਸਾਰੇ ਉਸਦਾ ਕੈਨੇਡਾ ਆਏ ਦਾ ਐਨ੍ਹਾਂ ਸਤਿਕਾਰ ਕਰਦੇ?

**ਨਿਸ਼ਾਨ ਸਿੰਘ:** ਪ੍ਰਧਾਨ ਸਾਹਿਬ, ਪਿਆਰੇ ਸਾਥੀਓ, ਮੈਂ ਇਕਬਾਲ ਹੁਰਾਂ ਦੇ ਨਾਲ ਦੀ ਹੀ ਗੱਲ ਕਹਿਣੀ ਸੀ। ਇਥੇ ਚਾਰ ਮਿੰਟ ਪਰਚੇ ਬਾਰੇ ਪ੍ਰਸ਼ਨ ਉਠਾਉਣ ਲਈ ਜਾਂ ਉਸਦੀ ਸੰਖੇਪ ਵਿਆਖਿਆ ਲਈ ਦਿੱਤੇ ਜਾਂਦੇ ਹਨ ਨਾ ਕਿ ਪ੍ਰਭਾਵਸ਼ਾਲੀ ਬਣਨ ਦੀ ਕੋਸ਼ਿਸ਼ ਕਰਨ ਲਈ। ਉਤਰੀ ਅਮਰੀਕਾ ਦੀ ਇਸ ਪੰਜਾਬੀ ਸਾਹਿਤਕ ਕਾਨਫਰੰਸ ਵਿਚ ਇਹ ਸੇਧ ਮਿਲਣੀ ਚਾਹੀਦੀ ਹੈ ਕਿ ਅਸੀਂ ਇਥੇ ਦੇ ਚੰਗੇ ਲਿਖਾਰੀਆਂ ਬਾਰੇ ਕੀ ਵਿਚਾਰ ਬਣਾਈਏ ਤੇ ਉਨ੍ਹਾਂ ਨੂੰ ਇਨਾਮ ਦੇਣ ਲਈ ਕੀ ਰੁਚੀ ਅਪਣਾਈਏ। ਇਸ ਬਾਰੇ ਆਉਣ ਵਾਲੇ ਬੁਲਾਰੇ, ਪ੍ਰਬੰਧਕ ਜਾਂ ਸ਼ਮਸ਼ੇਰ ਜੀ ਚਾਨਣਾ ਪਾਉਣ ਦੀ ਕ੍ਰਿਪਾਲਤਾ ਕਰਨ। ਧੰਨਵਾਦ।

**ਯੁਵਰਾਜ ਰਤਨ:** ਪਹਿਲੀ ਗੱਲ ਤਾਂ ਇਹ ਕਿ ਕਿਸੇ ਵੀ ਕਾਨਫਰੰਸ ਵਿਚ ਜੋ ਪੇਪਰ ਪੜ੍ਹੇ ਜਾਂਦੇ ਹਨ ਉਹ ਉਨ੍ਹਾਂ ਦਾ ਇੰਡ ਨਹੀਂ ਹੁੰਦਾ, ਉਨ੍ਹਾਂ ਦੀ ਸ਼ੁਰੂਆਤ ਹੁੰਦੀ ਹੈ। ਇਹ ਇਕ ਲਕੀਰ ਖਿੱਚ ਦੇਣੀ ਕਿ ਇਹ ਪਰਚਾ ਅਖਬਾਰ ਵਿਚ ਛਪ ਸਕਦਾ ਹੈ ਪਰ ਇਥੇ ਵਿਚਾਰਨ ਦੇ ਯੋਗ ਨਹੀਂ, ਅਜਿਹਾ ਨਿਰਣਾ ਐਡੀ ਜਲਦੀ ਕਰ ਲੈਣਾ ਬਹੁਤੀ ਵਧੀਆ ਗੱਲ ਨਹੀਂ। ਜਦੋਂ ਜਸਵੰਤ ਕੰਵਲ ਇੱਥੇ ਆਇਆ ਕਿ ਢੁਡੀਕੇ ਵਿਚ ਟਰੱਸਟ ਬਣਾਉਣਾ ਹੈ ਤਾਂ ਕਿ ਲੋਕਾਂ ਦੀ ਗਲ ਕਰਨ ਵਾਲੇ ਲੇਖਕ ਦੇ ਜੇ ਬੱਚੇ ਬੀਮਾਰ ਹਨ ਜਾਂ ਉਹ ਭੁੱਖਾ ਮਰਦਾ ਹੈ ਤਾਂ ਉਸਦੀ ਟਰੱਸਟ ਵਿਚੋਂ ਮਦਦ ਹੋ ਸਕੇ। ਅਸੀਂ ਇਥੇ ਵਿਨੀਪੈਗ ਵਿਚੋਂ ਉਸਨੂੰ ਪੈਸੇ ਇਕੱਠੇ ਕਰ ਕੇ ਦਿੱਤੇ। ਇਨਾਮ ਦੇ ਮਾਰਿਆ ਖੁਸ਼ਵੰਤ ਸਿੰਘ ਨੂੰ ਫਿਰ ਅਜੀਤ ਕੌਰ ਨੂੰ। ਉਦੋਂ ਦਰਸ਼ਨ ਗਿੱਲ ਵੀ ਪਿੱਟਿਆ ਤੇ ਮੈਂ ਵੀ ਪਿੱਟਿਆ। ਮੈਂ ਕਿਹਾ ਇਹ ਇਨਾਮ ਖੁਸ਼ਵੰਤ ਸਿੰਘ ਦੇ ਵਿਸਕੀ ਦੇ ਪਿਆਲੇ ਤੇ ਚਲਾ ਗਿਆ। ਜੋ ਲੇਖਕ ਲੋਕਾਂ ਦੀ ਗਲ ਕਰਦਾ ਉਸਨੂੰ ਈਨਾਮ ਨਹੀਂ ਮਿਲਿਆ। ਇਨ੍ਹਾਂ ਦਾ ਪੇਪਰ ਇਕ ਸ਼ੁਰੂਆਤ ਹੈ। ਅਸੀਂ ਕੋਸ਼ਿਸ਼ ਇਹ ਕਰਨੀ ਹੈ ਕਿ ਉਸਦੀ ਲਿਖਤ ਨੂੰ ਪੜਚੋਲਿਆ ਜਾਵੇ ਤੇ ਅੱਗੇ ਵਾਸਤੇ ਕਿਸੇ ਕਾਨਫਰੰਸ ਤੇ ਇਸ ਨੂੰ ਆਧਾਰ ਮੰਨ ਕੇ ਗੱਲ ਨੂੰ ਅੱਗੇ ਵਧਾਇਆ ਜਾ ਸਕਦਾ ਹੈ। ਧੰਨਵਾਦ।

**ਸਤਵੰਤ ਦੀਪਕ:** ਮੈਨੂੰ ਪਰਚਾ ਬਹੁਤ ਦਿਲਚਸਪ ਲੱਗਾ ਹੈ। ਭਾਵੇਂ ਜਾਣਕਾਰੀ ਦੇ ਪੱਧਰ ਤੇ ਹੀ ਸਹੀ ਪਰ ਇਹ ਤਾਂ ਪਤਾ ਲੱਗਾ ਕਿ ਇਹ ਰੋਗ ਕਿੱਥੋਂ ਤੱਕ ਫੈਲਿਆ ਹੋਇਆ ਹੈ। ਸਾਡੇ ਗਿਆਨ ਵਿਚ ਵਾਧਾ ਹੋਇਆ ਹੈ। ਸਫ਼ਾ ਛੇ ਉਪਰ ਉਨ੍ਹਾਂ ਨੇ ਲਿਸਟ ਵਿਚ ਕੈਨੇਡਾ ਵਿਚ 'ਇਆਪਾ' ਤੇ ਮਨਜੀਤ ਯਾਦਗਾਰੀ

ਐਵਾਰਡ' ਦਾ ਜ਼ਿਕਰ ਕੀਤਾ ਹੈ, ਮੇਰੀ ਸੂਚਨਾ ਮੁਤਾਬਕ ਪਿਛੇ ਜਹੇ ਟਰਾਂਟੋ ਵਿਚ ਤੂੰਬੀ ਦੇ ਇਕ ਗਾਇਕ ਨੂੰ ਵਾਰਿਸ ਸ਼ਾਹ ਦਾ ਇਨਾਮ ਦੇ ਕੇ ਸਨਮਾਨਿਆ ਗਿਆ ਤੇ ਉਹ ਵੀ ਸਾਡੇ ਕੁਝ ਨਾਮਵਰ ਸ਼ਾਇਰਾਂ ਦੀ ਹਾਜ਼ਰੀ ਵਿਚ। ਜੇ ਵਾਰਿਸ ਸ਼ਾਹ ਜਿਉਂਦਾ ਹੁੰਦਾ ਤਾਂ ਇਹ ਖਬਰ ਪੜ੍ਹਕੇ ਉਸਨੂੰ ਸੁਇਸਾਈਡ ਕਰਨਾ ਪੈਂਦਾ। ਧੰਨਵਾਦ।

## ਜੁਗਿੰਦਰ ਸ਼ਮਸ਼ੇਰ ਦੇ ਜੁਆਬ:

ਤਕਰੀਬਨ 13-14 ਦੋਸਤਾਂ ਨੇ ਕਿੰਤੂ ਕੀਤਾ ਹੈ। ਮੇਰੇ ਖਿਆਲ ਵਿਚ ਪਰਚੇ ਨੂੰ ਧਿਆਨ ਨਾਲ ਨਹੀਂ ਸੁਣਿਆਂ ਗਿਆ, ਦਿਮਾਗ ਉਪਰ ਪਹਿਲਾਂ ਬੈਠੀਆਂ ਗੱਲਾਂ ਦੇ ਆਧਾਰ ਤੇ ਹੀ ਨਿਰਣੇ ਬਣਾ ਲਏ ਹਨ।

ਸਫਾ 1 ਉਪਰ ਮੈਂ ਕਿਹਾ ਹੈ ਕਿ 'ਮੇਰੇ ਵਿਚਾਰ ਅਨੁਸਾਰ ਐਵਾਰਡ ਦੇਣ ਦਾ ਮੰਤਵ ਕਿਸੇ ਵਿਸ਼ੇਸ਼ ਵਿਅਕਤੀ ਦੀ ਯੋਗਤਾ ਦਾ ਪ੍ਰਗਟ ਰੂਪ ਵਿਚ ਮੁੱਲ ਪਾਉਣਾ ਹੈ। ਇਹ ਐਵਾਰਡ ਲੈਣ ਵਾਲੇ ਦੀ ਮਾਨਸਿਕ ਤੌਰ ਤੇ ਸੰਤੁਸ਼ਟਤਾ ਕਰਨ ਵਿਚ ਸਹਾਇਤਾ ਕਰਦਾ ਹੈ ਕਿ ਵਾਕਿਆ ਹੀ ਉਸ ਵਲੋਂ ਕੀਤਾ ਜਾ ਰਿਹਾ ਕਾਰਜ ਉਚ ਪਾਏ ਦਾ ਹੈ। ਇਹ ਉਸ ਪਿੜ ਵਿਚ ਕੰਮ ਕਰ ਰਹੇ ਹੋਰ ਵਿਅਕਤੀਆਂ ਨੂੰ ਆਪਣੇ ਕਾਰਜ ਵਿਚ ਤੇਜ਼ੀ ਤੇ ਪ੍ਰਪੱਕਤਾ ਲਿਆਉਣ ਲਈ ਵੀ ਪ੍ਰੇਰਦਾ ਹੈ ਤੇ ਸਿਰਜਣਾਤਮਿਕ ਟਾਕਰੇ ਦੀ ਰੁਚੀ ਉਤਪੰਨ ਕਰਦਾ ਹੈ।'

ਸਫਾ 4 ਉਪਰ ਮੈਂ ਕਿਹਾ ਹੈ, 'ਸ਼ਾਖ ਨੂੰ ਬਚਾਈ ਰੱਖਣ ਲਈ ਕਦੀ ਕਦੀ ਯੋਗ ਫੈਸਲੇ ਲਏ ਜਾਂਦੇ ਹਨ। ਕਈ ਵਾਰੀ ਅੱਛੇ ਸਾਹਿਤਕਾਰਾਂ ਨੂੰ ਵੀ ਇਨਾਮ ਮਿਲਦੇ ਹਨ।' ਉਨ੍ਹਾਂ ਬਾਰੇ ਫੇਰ ਆਪਣਾ ਆਪਣਾ ਨਜ਼ਰੀਆ ਹੋ ਸਕਦਾ ਹੈ ਕਿ ਉਹ ਤੁਹਾਡੀ ਨਜ਼ਰ ਵਿਚ ਠੀਕ ਹਨ ਜਾਂ ਕਿਸੇ ਹੋਰ ਦੀ ਨਜ਼ਰ ਵਿਚ ਨਹੀਂ ਹਨ। ਜਿਵੇਂ ਪ੍ਰੇਮ ਪ੍ਰਕਾਸ਼ ਮੇਰੇ ਨਜ਼ਰੀਏ ਵਿਚ ਯੋਗ ਹੈ। ਇਸ ਤਰ੍ਹਾਂ ਭਾਈ ਵੀਰ ਸਿੰਘ, ਸੰਤ ਸਿੰਘ ਸੇਖੋਂ, ਰਾਮ ਸਰੂਪ ਅਣਖੀ ਮੇਰੇ ਮੁਤਾਬਕ ਯੋਗ ਸਨ। ਮੈਂ 'ਅਣਗੌਲਿਆ' ਲਫ਼ਜ਼ ਵਰਤਿਆ ਸੀ ਹਰਿੰਦਰ ਮਹਿਬੂਬ ਲਈ, ਜਦੋਂ ਉਸਨੂੰ ਇਨਾਮ ਮਿਲਿਆ ਤਾਂ ਸਾਰੇ ਚੌਂਕੇ। ਉਸਦੀ ਕਵਿਤਾ ਉੱਪਰ 'ਚਿਰਾਗ' ਵਿਚ ਹਰਭਜਨ ਹੁੰਦਲ ਨੇ ਬੜਾ ਖੂਬਸੂਰਤ ਆਰਟੀਕਲ ਲਿਖਿਆ। ਉਸ ਤੋਂ ਪਤਾ ਲਗਦਾ ਹੈ ਕਿ ਹਰਿੰਦਰ ਮਹਿਬੂਬ ਕੋਲ ਕਲਾ ਹੈ, ਜਾਨ ਹੈ।

ਸਫਾ 9 ਉਪਰ, 'ਸਾਹਿਤਕਾਰਾਂ ਦੀ ਆਤਮਾ ਪਵਿੱਤਰ ਤੇ ਬਲਵਾਨ ਬਣਾਈ ਰੱਖਣਾ ਜ਼ਰੂਰੀ ਹੈ।' ਮੇਰੇ ਵਿਚਾਰ ਵਿਚ ਜੋ ਪੈਸੇ ਦਾ ਲਾਲਚ ਦੇ ਕੇ ਵਹਿੰਦੀ ਕਲਾ ਵੱਲ ਲਿਜਾਣ ਵਾਲੇ ਇਨਾਮ ਹਨ ਉਨ੍ਹਾਂ ਤੋਂ ਬਚਣ ਦੀ ਲੋੜ ਹੈ। ਜੇ ਸੰਤ ਰਾਮ ਉਦਾਸੀ ਜਾਂ ਨੰਦ ਲਾਲ ਨੂਰਪੁਰੀ ਨੂੰ ਪੈਸੇ ਵੇਲੇ ਸਿਰ ਮਿਲ ਜਾਂਦੇ ਤਾਂ ਉਹ ਸਾਡੇ ਲਈ ਹੋਰ ਸਹਾਈ ਹੁੰਦੇ। ਸਾਹਿਤਕਾਰਾਂ ਦੀ ਆਤਮਾ ਨੂੰ ਪਵਿੱਤਰ ਤੇ ਬਲਵਾਨ ਬਣਾਈ ਰੱਖਣਾ ਜ਼ਰੂਰੀ ਹੈ। ਉਨ੍ਹਾਂ ਲਈ ਮਾਨਵਵਾਦੀ ਕਦਰਾਂ ਕੀਮਤਾਂ ਨਾਲ ਸਨੇਹ ਰੱਖਣ ਵਾਲੇ ਸਾਹਿਤਕ ਅਨੁਆਈਆਂ ਵਲੋਂ ਯੋਗ ਐਵਾਰਡ ਸਥਾਪਤ ਕਰਨ ਦੀ ਲੋੜ ਹੈ। ਜਿਹੜੇ ਐਵਾਰਡ ਪਹਿਲਾਂ ਹੀ ਸਥਾਪਿਤ ਹਨ ਉਨ੍ਹਾਂ ਦੀ ਵੀ ਲੋੜ ਹੈ, ਜਾਰੀ ਰੱਖਣੇ ਚਾਹੀਦੇ ਹਨ।' ਕਈ ਮਾਨਵਵਾਦੀ ਕਦਰਾਂ ਕੀਮਤਾਂ ਨੂੰ ਲੈ ਕੇ ਕਾਇਮ ਕੀਤੇ ਗਏ ਹਨ ਭਾਵੇਂ ਉਨ੍ਹਾਂ ਨਾਲ ਐਡੀ ਰਾਸ਼ੀ ਧਨ ਨਹੀਂ ਹੁੰਦਾ। ਪਰ ਉਹ ਆਪਣੀ ਵਿਚਾਰਧਾਰਾ ਵਾਲੇ ਸਾਹਿਤਕਾਰਾਂ ਨੂੰ ਅਗਾਂਹ ਲਿਜਾਣ ਵਿਚ ਮਦਦ ਕਰਦੇ ਹਨ। ਜਿਵੇਂ ਬੱਚੇ ਨੂੰ ਥਾਪੀ ਦੇਣੀ ਹੀ ਕਾਫੀ ਹੁੰਦੀ ਹੈ ਤੇ ਬਰਾਬਰ ਦੇ ਨੂੰ ਸ਼ਾਬਾਸ਼ ਕਹਿਣਾ ਹੀ ਕਾਫੀ ਹੁੰਦਾ ਹੈ ਤੇ ਬਜ਼ੁਰਗ ਨੂੰ ਭਾਵੇਂ ਮੰਜੇ ਉਪਰ ਚਿੱਟੀ ਚਾਦਰ ਵਿਛਾ ਕੇ ਬਿਠਾ ਦੇਣਾ ਹੀ ਕਾਫੀ ਹੁੰਦਾ ਹੈ। ਇਹ ਸਨਮਾਨ ਹੈ। ਮਾਣ ਕਰਨਾ ਹੈ। ਐਵਾਰਡ ਦਾ ਕੋਈ ਖਾਸ ਰੂਪ ਨਹੀਂ ਤੁਸੀਂ ਬਣਾ ਸਕਦੇ। ਅੰਗ੍ਰੇਜ਼ਾਂ ਦੇ ਰਾਜ ਵਿਚ ਜਿਵੇਂ ਕੁਈਨ ਦੇ ਨਵੇਂ ਸਾਲ ਦੇ ਐਵਾਰਡ ਹੀ ਕਹੇ ਜਾਂਦੇ ਹਨ। ਖਤਾਬ ਤੋਂ ਸ਼ਾਇਦ ਭਾਵ ਟਾਈਟਲ ਦਾ ਲਿਆ ਜਾਂਦਾ ਹੈ ਭਾਵੇਂ ਜ਼ਰੂਰੀ ਨਹੀਂ ਕਿ ਉਹ ਝੋਲੀ ਚੁੱਕ ਹੋਣ। ਸਫਾ 10 ਉਪਰ ਮੈਂ ਲਿਖਿਆ ਹੈ ਕਿ ਐਵਾਰਡ ਸਾਹਿਤਕਾਰ ਦੀ ਪ੍ਰਤਿਸ਼ਠਤਾ ਤੇ ਮਾਲੀ ਹਾਲਤ ਉਪਰ ਤਾਂ ਅਸਰ ਅੰਦਾਜ਼ ਹੋ ਸਕਦੇ ਹਨ ਪਰ ਉਸ ਦੀ ਪ੍ਰਤਿਭਾ ਤੇ ਨਹੀਂ। ਸਾਹਿਤਕਾਰ ਏਸ ਕਰਕੇ ਨਹੀਂ ਲਿਖਦਾ ਕਿ ਉਸਨੂੰ ਕੋਈ ਐਵਾਰਡ ਮਿਲੇ। ਉਹ ਜੋ ਮਹਿਸੂਸ ਕਰਦਾ ਹੈ ਉਸਨੂੰ ਪੇਸ਼ ਕਰਨ ਲਈ ਆਪਣਾ ਸਾਰਾ ਜ਼ੋਰ ਲਾ ਦੇਂਦਾ ਹੈ। ਪ੍ਰਵੇਜ਼ ਵਰਗੇ ਨਕਲੀ ਸਾਹਿਤਕਾਰ ਵੀ ਪੈਦਾ ਹੋ ਗਏ ਹਨ ਜੋ ਕਿਸੇ ਹੋਰ ਕੋਲੋਂ ਲਿਖਤ ਲਿਖਾਉਂਦੇ ਹਨ ਤੇ ਉਸੇ ਦੇ ਹੱਕ ਵਿਚ ਕਿਸੇ ਹੋਰ ਤੋਂ ਆਰਟੀਕਲ ਵੀ ਲਿਖਾਉਂਦੇ ਹਨ। ਇਨਾਮ ਵੀ ਹਾਸਿਲ ਕਰਦੇ ਹਨ ਤੇ ਅਗਾਂਹ ਪੀ ਐਚ ਡੀ ਵੀ ਦਿਵਾਉਂਦੇ ਹਨ। ਪ੍ਰਵੇਜ਼ ਸਾਹਿਬ ਦੇ ਸਿਰਫ਼ ਪੈਸੇ ਹੀ ਚਲਦੇ ਹਨ ਹੋਰ ਉਸਦਾ ਆਪਣਾ ਕੱਖ ਨਹੀਂ ਹੁੰਦਾ। ਮੈਂ ਇਸ ਕਿਸਮ ਦਾ ਫਰਾਡ ਤੁਹਾਡੇ ਸਾਹਮਣੇ ਰੱਖਣ ਦੀ ਕੋਸ਼ਿਸ਼ ਕੀਤੀ ਹੈ। ਦਿਲਚਸਪ ਘਟਨਾਵਾਂ ਨਹੀਂ। ਮੈਂ ਤਾਂ ਇਹ ਕਿਹਾ ਕਿ ਹੁਣ ਐਵਾਰਡਾਂ ਦਾ ਕੀ ਰੂਪ ਹੋ ਗਿਆ ਹੈ ਜਦ ਕਿ ਪਹਿਲਾਂ ਇਹ ਲੋਕਾਂ ਨੂੰ ਉਨ੍ਹਾਂ ਦੇ ਸੱਚ ਬੋਲਣ ਲਈ ਮਿਲਦੇ ਸਨ। ਸਮੁੱਚੇ ਤੌਰ ਤੇ ਕੋਈ ਵੀ ਸਾਹਿਤਕਾਰ ਐਵਾਰਡ ਲੈਣ ਲਈ ਨਹੀਂ ਲਿਖਦਾ। ਪੈਸੇ ਵਾਲੇ ਕਈ ਲੋਕ ਤਾਂ ਇਨਕਮ ਟੈਕਸ ਦੀ ਛੋਟ ਬਦਲੇ ਵੀ ਐਵਾਰਡ ਕਾਇਮ ਕਰਦੇ ਹਨ ਕਿ ਇਹ ਪੈਸਾ ਚੈਰਿਟੀ ਨੂੰ ਦੇ ਕੇ ਐਨੇ ਪੈਸੇ ਘਰ ਜਾਣੇ ਹਨ। ਮੈਂ ਮੈਂ ਸਮਝਦਾ ਹਾਂ ਕਿ ਬਲਵਾਨ ਕਿਸਮ ਦੇ ਐਵਾਰਡ ਕਾਇਮ ਕਰਨੇ ਚਾਹੀਦੇ ਹਨ ਜਿਸ ਵਿਚ ਪ੍ਰਤਿਭਾ ਸਲਾਹੀ ਜਾਵੇ। ਇਸ ਕਿਸਮ ਦੇ ਐਵਾਰਡ ਨਹੀਂ ਜਿਸ ਵਿਚ ਹਜ਼ਾਰਾਂ ਲੱਖਾਂ ਰੁਪੈ ਜਮ੍ਹਾਂ ਕਰ ਲਏ ਜਾਣ ਤੇ ਆਪਣੇ ਮਤਲਬ ਦੇ ਕਿਸੇ ਬੰਦੇ ਨੂੰ ਦੇ ਦਿੱਤੇ ਜਾਣ। ਮੇਰਾ ਖਿਆਲ ਹੈ ਤੁਹਾਡੇ ਸਾਰਿਆਂ ਦੇ ਜੁਆਬ ਦੇ ਦਿੱਤੇ ਹਨ ਇਨ੍ਹਾਂ ਗੱਲਾਂ ਵਿਚ। ਹੋਰ ਜੋ ਕੁਝ ਤੁਸੀਂ ਸੁਝਾਅ ਦਿੱਤੇ ਹਨ ਮੈਂ ਨੋਟ ਕਰ ਲਏ ਹਨ, ਮੈਂ ਵੀ ਵਿਚਾਰਾਂਗਾ ਇਨ੍ਹਾਂ ਨੂੰ। ਤੁਹਾਡੇ ਵਿਚਾਰ ਬੜੇ ਅੱਛੇ ਹਨ ਤੇ ਜੇ ਮੈਨੂੰ ਪਰਚੇ ਵਿਚ ਕੋਈ ਤਬਦੀਲੀ ਕਰਨੀ ਪਈ ਤਾਂ ਮੈਂ ਤੁਹਾਡੇ ਧੰਨਵਾਦ ਸਹਿਤ ਕਰ ਦਿਆਂਗਾ। ਥੈਂਕ ਯੂ।

## ਪ੍ਰਧਾਨਗੀ ਭਾਸ਼ਣ

**ਗੁਰਚਰਨ ਰਾਮਪੁਰੀ:** ਮੈਂ ਸਿਰਫ ਤੁਹਾਡਾ ਸਾਰਿਆਂ ਦਾ ਸਮਾਂ ਦੇਣ ਲਈ ਧੰਨਵਾਦ ਕਰਨਾ ਚਾਹੁੰਦਾ ਹਾਂ। ਪ੍ਰਬੰਧਕਾਂ ਦਾ ਵੀ। ਇਹ ਠੀਕ ਹੈ ਕਿ ਇਹ ਪਰਚਾ ਸੌਖਾ ਹੈ ਪਰ ਸੌਖਾ ਹੋਣਾ ਇਸਦੀ ਵਧੀਆ ਗੱਲ ਹੈ ਮਾੜੀ ਨਹੀਂ। ਸ਼ਾਇਦ ਇਹ ਉਤਨਾ ਗੰਭੀਰ ਨਾ ਹੋਵੇ ਜਿਤਨਾ ਪਹਿਲਾ ਪਰਚਾ ਸੀ। ਪਰ ਇਸ ਮਚ ਰਹੀ ਅੱਗ ਵੱਲ ਇਸ਼ਾਰਾ ਕਰਨ ਦੀ ਲੋੜ ਹੈ ਨਹੀਂ ਤਾਂ ਇਹ ਪਰੋਸੈੱਸ ਜਾਰੀ ਰਹੇਗਾ। ਇਤਫਾਕਨ ਇਕ ਇਨਾਮ ਦੇਣ ਵਾਲੀ ਸੰਸਥਾ ਨਾਲ ਮੈਂ ਵੀ ਸਬੰਧਤ ਹਾਂ। 'ਮਨਜੀਤ' ਐਵਾਰਡ ਨਾਲ। ਮੈਂ ਸਮਝਦਾ ਹਾਂ ਕਿ ਮੈਨੂੰ ਕਿਸੇ ਦੀ ਡੀਫੈਂਸ ਕਰਨ ਦੀ ਲੋੜ ਨਹੀਂ। ਗਲਤ ਕੰਮ ਵੱਲ ਇਸ਼ਾਰਾ ਕਰਨਾ ਫਰਜ਼ ਬਣਦਾ ਹੀ ਹੈ। ਫੈਸਲੇ ਸਬਜੈਕਟਿਵ ਵੀ ਹੁੰਦੇ ਹਨ, ਆਖਿਰ ਮਨੁੱਖ ਨੇ ਹੀ ਕਰਨੇ ਹਨ। ਪਰ ਮੇਰੇ ਵਾਲੀ ਸੰਸਥਾ ਦੀ ਕੋਸ਼ਿਸ਼ ਹੁੰਦੀ ਹੈ ਇਨਾਮ ਯੋਗ ਵਿਅਕਤੀ ਨੂੰ ਹੀ ਮਿਲੇ। ਜੇਕਰ ਗੁਰਬਖਸ਼ ਸਿੰਘ ਕਹਿ ਸਕਦਾ ਕਿ ਮੈਂ ਫੇਲੋ ਹਾਂ ਮੈਨੂੰ ਇਨਾਮ ਨਹੀਂ ਮਿਲਣਾ ਚਾਹੀਦਾ ਤਾਂ ਅੰਮ੍ਰਿਤਾ ਵੀ ਫੇਲੋ ਸੀ। ਅੰਮ੍ਰਿਤਾ ਹੁਣ ਤੱਕ ਮੁੱਖ ਰਹੀ ਹੈ ਪਰ ਉਸਨੇ ਕਿਉਂ ਨਾ ਜੁਆਬ ਦਿੱਤਾ। ਪ੍ਰਭਜੋਤ ਨੇ ਕਿਉਂ ਨਾ ਦਿੱਤਾ, ਸੇਖੋਂ ਵੀ ਉਸਦੇ ਵਿਚ ਸੀ। ਦੁੱਗਲ, ਗਾਰਗੀ ਨੇ ਵੀ ਨਹੀਂ ਦਿੱਤਾ ਜੋ ਉਸਦੇ ਵਿਚ ਸਨ। ਇਹ ਗੁਰਬਖਸ਼ ਸਿੰਘ ਦੀ ਹੀ ਵਡਿਆਈ ਹੈ। ਪਰ ਜੇ ਇਹ ਇਨਾਮ ਉਸਦੇ ਕਹਿਣ ਤੋਂ ਬਿਨਾ ਨਹੀਂ ਦਿੱਤਾ ਤਾਂ ਬਹੁਤ ਮਾੜੀ ਗੱਲ ਹੈ ਕਿ ਮਨਜੀਤ ਟਿਵਾਣਾ ਨੂੰ ਮਿਲ ਜਾਵੇ ਤੇ ਗੁਰਬਖਸ਼ ਸਿੰਘ ਨੂੰ ਨਾ ਮਿਲੇ। ਇਹ ਪਰਚਾ ਆਰੰਭ ਹੈ, ਇਹ ਇਸ਼ਾਰਾ ਲਗਾਤਾਰ ਹੁੰਦਾ ਰਹਿਣਾ ਚਾਹੀਦਾ ਹੈ। ਧੰਨਵਾਦ।

**(ਟੇਪ ਤੋਂ ਉਤਾਰਾ ਅਮਨਪਾਲ ਸਾਰਾ)**





LAND DEVELOPMENTS

SALE of

COMMERCIAL PROPERTY

If you are thinking of selling your home contact: Karamjit S. Ghuman
Bus: 572-1211 Fax 572-8110
Pager:686 - 5731

SUTTON GROUP
Medallion Realty
7832 - 120th St.
Surrey, B.C., V3W 3N2




# LASER SCREEN PRINTING

**Custom Printing and Specialty Advertising**

Manufacturer and Distributors of:

*T-Shirts *Sportswear *Team Jackets
*Crests *Caps *Decals
*Transfers *Emblems *Calendars
*Pens *Matches *Glasswear
*Lighters *Buttons *Sales Aids
*Playing Cards *Lapel Pins *Safety Awards
*Promotional Gifts *Incentives *Plus much more

**Ram Sharma**
5311 - 91 Street
Edmonton, Alberta, T6E 6E2
**Ph. (403) 468-6435**

# DEVINDERJIT (DAVE) SINGH PUREWAL

**(BARRISTER, SOLICITOR & NOTARY PUBLIC)**

**ਦਵਿੰਦਰਜੀਤ ਸਿੰਘ ਪੁਰੇਵਾਲ**

**PH: (403) 462-7555**

**GENERAL PRACTICE OF LAW INCLUDING:**

* ਕ੍ਰਿਮੀਨਲ (Criminal) *ਇਮੀਗਰੇਸ਼ਨ (immigration)
*ਰੀਅਲ ਅਸਟੇਟ ਤੇ ਮੋਰਗੇਜ (Real Estate & Mortgage)
*ਵਿੱਲ ਅਤੇ ਅਸਟੇਸ (Wills & Estate) *ਸਿਵਲ (Civil)
*ਡਾਇਵੋਰਸ ਤੇ ਫੈਮਲੀ ਕਾਨੂੰਨ (Divorce & Family Law)
*ਨਿੱਜੀ ਸੱਟਾਂ ਦੇ ਕਲੇਮ (Personal Injury Claims)

**Venkatraman & Associates**
**Ph: (403) 436-7060**
#440-4445 Calgary Tr. South Edmonton
**Millwood Office:**
9209 - 34th Ave. Edmonton
Alberta, T6E 5T5

ਸੇਵਾਵਾਂ ਪੰਜਾਬੀ, ਹਿੰਦੀ ਤੇ ਉਰਦੂ ਵਿਚ ਵੀ ਮਿਲਦੀਆਂ ਹਨ।

# CLAY OVEN RESTAURANT

ਕਲੇਅ ਓਵਨ ਰੈਸਟੋਰੈਂਟ

9386-120 ਸਟਰੀਟ, ਸਰੀ ਬੀ.ਸੀ.

ਸਰੀ ਵਿਚ ਸਵਾਦਿਸ਼ਟ ਖਾਣਿਆਂ ਦਾ ਮਸ਼ਹੂਰ ਰੈਸਟੋਰੈਂਟ।

ਵੈਜੇਟੇਰੀਅਨ (ਸ਼ਾਕਾਹਾਰੀ) ਭੋਜਨ ਵੀ ਮਿਲਦਾ ਹੈ।

**ਫੋਨ: ਜਗਮਿੰਦਰ ਮਾਂਗਟ**

**(604) 589-7622**

# ... ਤੇ ਤੁਸੀ ਲਿਖਿਆ

'ਵਤਨ' ਦਾ ਤਾਜ਼ਾ ਅੰਕ ਮਿਲ ਗਿਆ ਹੈ। ਸ਼ੁਰੂ ਤੋਂ ਅਖੀਰ ਤੱਕ ਪੜ੍ਹਕੇ ਹੀ ਸਾਹ ਲਿਆ ਹੈ। ਨਵਤੇਜ ਭਾਰਤੀ ਦੀਆਂ ਕਵਿਤਾਵਾਂ ਬਹੁਤ ਹੀ ਵਧੀਆ ਹਨ। ਭਾਵੇਂ ਨਵਤੇਜ ਨੂੰ ਮਿਲਣ ਦਾ ਮੌਕਾ ਕਈ ਵਾਰ ਮਿਲਿਆ ਹੈ ਪਰ ਉਸਦੀ ਕਵਿਤਾ ਪਹਿਲੀ ਵਾਰ ਹੀ ਪੜ੍ਹੀ ਹੈ। ਉਸ ਬਾਰੇ ਜੋ ਕੁੱਝ ਸੁਣਿਆ ਸੀ ਸੱਚ ਹੋ ਨਿਬੜਿਆ ਹੈ। ਡਾਕਟਰ ਪ੍ਰੇਮ ਪ੍ਰਕਾਸ਼ ਸਿੰਘ ਅਤੇ ਬਲਰਾਜ ਚੀਮਾ ਦੇ ਲੇਖ ਪ੍ਰਭਾਵਸ਼ਾਲੀ ਅਤੇ ਜਾਣਕਾਰੀ ਭਰਪੂਰ ਹਨ।

**–ਹਰਪਾਲ ਸਿੰਘ ਸਿੱਧੂ, ਟਰਾਂਟੋ।**

ਇਹ ਖੁਸ਼ੀ ਦੀ ਗੱਲ ਹੈ ਕਿ 'ਵਤਨ' ਵਿਚ ਪੰਜਾਬੀ ਬੋਲੀ ਦੇ ਕਈ ਪੱਖਾਂ ਬਾਰੇ ਚਰਚਾ ਛਿੜਿਆ ਹੈ। ਉਮੀਦ ਹੈ ਇਹ ਜਾਰੀ ਰਹੇਗਾ। ਸ਼ਬਦ–ਜੋੜਾਂ ਦੀ ਸਮੱਸਿਆ ਬਾਰੇ ਮੇਰਾ ਸੁਝਾ ਹੈ ਕਿ 'ਵਤਨ' ਦੇ ਸੰਪਾਦਕ ਆਉਣ ਵਾਲੇ ਕਿਸੇ ਅੰਕ ਵਿਚ ਪੰਜਾਬੀ ਵਿਚ ਪ੍ਰਾਪਤ ਮਿਆਰੀ ਸ਼ਬਦ–ਜੋੜਾਂ ਅਤੇ ਸ਼ਬਦਾਂ ਨਾਲ ਸੰਬੰਧਤ ਹੋਰ ਪੁਸਤਕਾਂ ਦੀ ਇਕ ਸੂਚੀ ਪ੍ਰਕਾਸ਼ਿਤ ਕਰਨ ਜਿਸ ਤੋਂ ਲੇਖਕ ਅਤੇ ਪਾਠਕ ਜੇ ਚਾਹੁਣ ਤਾਂ ਅਜਿਹੀਆਂ ਪੁਸਤਕਾਂ ਖ੍ਰੀਦ ਸਕਣ। ਸਾਨੂੰ ਇਹ ਗੱਲ ਸਪੱਸ਼ਟ ਚਾਹੀਦੀ ਹੈ ਕਿ ਸ਼ਬਦ–ਜੋੜਾਂ ਦੀ ਪਹਿਲੀ ਜ਼ਿੰਮੇਵਾਰੀ ਲੇਖਕ ਦੀ ਹੈ। ਅੰਗ੍ਰੇਜ਼ੀ ਪਰਚਿਆਂ ਵਾਂਗ ਜੇ 'ਵਤਨ' ਵੀ ਆਪਣੇ ਕੁਝ ਅਸੂਲ ਲਾਗੂ ਕਰ ਦੇਵੇ ਤਾਂ ਵਧੀਆ ਰਹੇਗਾ।

ਪੰਜਾਬੀ ਲਈ ਢੁਕਵੀ ਲਿਪੀ ਬਾਰੇ ਡਾਕਟਰ ਪ੍ਰੇਮ ਪ੍ਰਕਾਸ਼ ਸਿੰਘ ਜੀ ਦਾ ਲੇਖ ਬੜਾ ਦਿਲਚਸਪ ਤੇ ਜਾਣਕਾਰੀ ਭਰਪੂਰ ਲੱਗਾ। ਮੈਂ ਵੀ ਡਾਕਟਰ ਸਾਹਿਬ ਤੇ ਸੁਰਜਨ ਜ਼ੀਰਵੀ ਹੋਰਾਂ ਨਾਲ ਸਹਿਮਤ ਹਾਂ ਕਿ ਗੁਰਮੁਖੀ ਪੰਜਾਬੀ ਲਈ ਸੱਭ ਤੋਂ ਢੁਕਵੀਂ ਲਿਪੀ ਹੈ। ਗੁਰਮੁਖੀ ਵਿਚ ਲਿਖਿਦਿਆਂ ਵਹਾ ਵਿਚ ਕਦੇ ਅਟਕਾ ਨਹੀ ਪੈਂਦਾ ਤੇ ਕੋਈ ਹੋਰ ਉਲਝਨ ਨਹੀਂ ਆਉਂਦੀ। ਨਿੱਜੀ ਤੌਰ ਤੇ ਮੈਨੂੰ ਗੁਰਮੁਖੀ ਵਿਚ ਲਿਖ ਕੇ ਇਕ ਅਜੀਬ ਕਿਸਮ ਦਾ ਅਨੰਦ ਮਹਿਸੂਸ ਹੁੰਦਾ ਹੈ। ਗੁਰਮੁਖੀ ਪੰਜਾਬੀ ਲਈ, ਜਿਸ ਤਰ੍ਹਾਂ ਪ੍ਰੇਮ ਪ੍ਰਕਾਸ਼ ਸਿੰਘ ਜੀ ਨੇ ਲਿਖਿਆ ਹੈ, ਕੁਦਰਤੀ ਲਿਪੀ ਜਾਪਦੀ ਹੈ।

ਪਰ ਡਾਕਟਰ ਸਾਹਿਬ ਦੇ ਲੇਖ ਵਿਚ ਕੁਝ ਗੱਲਾਂ ਸਪੱਸ਼ਟ ਨਹੀਂ। ਉਹ ਲਿਖਦੇ ਹਨ ਕਿ "ਬੋਲੀ ਕੁਦਰਤ ਦਾ ਸਭ ਤੋਂ ਵੱਡਾ ਕ੍ਰਿਸ਼ਮਾ ਹੈ"। ਜੇ ਬੋਲੀ ਤੋਂ ਭਾਵ ਕੇਵਲ ਸੰਘ ਚੋਂ ਨਿਕਲਣ ਵਾਲੀ ਆਵਾਜ਼ ਜਾਂ ਧੁਨੀ ਹੈ ਜੋ ਹੋਰ ਜੀਵ ਵੀ ਕੱਢਦੇ ਹਨ ਤਾਂ ਇਹ ਕੁਦਰਤੀ ਹੈ ਪਰ ਕੁਦਰਤ ਦਾ ਸਭ ਤੋਂ ਵੱਡਾ ਕ੍ਰਿਸ਼ਮਾ ਨਹੀਂ। ਅੱਖਾਂ ਸ਼ਾਇਦ ਆਵਾਜ਼ ਤੋਂ ਵੱਡਾ ਕ੍ਰਿਸ਼ਮਾ ਹਨ (ਉਹ ਵੀ ਕੇਵਲ ਜੀਵਾਂ ਦੇ ਸੰਬੰਧ ਵਿਚ)। ਜੇ ਬੋਲੀ ਦੀ ਪ੍ਰੀਭਾਸ਼ਾ ਵਿਚ ਸ਼ਬਦ ਅਤੇ ਵਿਆਕਰਣ ਵੀ ਸ਼ਾਮਿਲ ਹਨ ਤਾਂ ਬੋਲੀ ਇਨਸਾਨ ਦੀ ਸਭ ਤੋਂ ਵੱਡੀ ਕਾਢ ਹੈ ਨਾ ਕਿ ਕੁਦਰਤੀ ਕ੍ਰਿਸ਼ਮਾ (ਬੋਲੀ ਸਹਿਜੇ ਹੀ ਲਿਪੀ ਨਾਲੋਂ ਅਹਿਮ ਤੇ ਵੱਡੀ ਕਾਢ ਹੈ)। ਇਸੇ ਤਰ੍ਹਾਂ ਅਜੋਕੇ ਸਮੇਂ ਵਿਚ ਬੋਲੀ ਸਮੇਂ ਤੇ ਸਥਾਨ ਦੀ ਕੈਦਣ ਨਹੀ ਰਹੀ, ਇਲੈਕਟ੍ਰਾਨਿਕ ਮਾਧਿਅਮ ਰਾਹੀ ਸੁਤੰਤਰ ਹੋ ਗਈ ਹੈ।

ਆਦਰਸ਼ਕ ਲਿਪੀ ਬਾਰੇ ਲਿਖੇ ਨੁਕਤਿਆਂ ਉੱਤੇ ਹੋਰ ਚਰਚਾ ਦੀ ਲੋੜ ਹੈ। "ਜਿੰਨੀਆਂ ਧੁਨੀਆਂ ਓਨੇ ਅੱਖਰ (ਹਰੂਫ)" ਦੀ ਕਸਵੱਟੀ ਉੱਤੇ ਸ਼ਾਇਦ ਕੋਈ ਵੀ ਲਿਪੀ ਪੂਰੀ ਨਾ ਉਤਰੇ। ਗੁਰਮੁਖੀ ਵਿਚ, ਸੰਝ, ਸੁਝਾ, ਝਾਕ ਵਿਚ 'ਝ' ਵੱਖੋ ਵੱਖਰੀਆਂ ਤਿੰਨ ਧੁਨੀਆਂ ਨੂੰ ਪ੍ਰਗਟਾਉਂਦਾ ਹੈ। ਇਸੇ ਤਰ੍ਹਾਂ "ਇਕੋ ਲਿਪੀ ਵਿਚ ਕਈ ਕਈ ਬੋਲੀਆਂ ਨਹੀਂ ਲਿਖੀਆਂ ਜਾਂਦੀਆਂ" ਯਥਾਰਥ ਤੋਂ ਬਹੁਤ ਦੂਰ ਜਾਪਦਾ ਹੈ। ਰੋਮਨ ਲਿਪੀ ਵਿਚ ਸੰਸਾਰ ਦੀਆਂ ਕਈ ਪ੍ਰਚੁਲਤ ਭਾਸ਼ਾਵਾਂ, ਫਰਾਂਸੀਸੀ, ਅੰਗਰੇਜ਼ੀ, ਸਪੇਨੀ, ਇਤਾਲਵੀ, ਆਦਿ ਅਤਿ ਸਫਲਤਾ ਨਾਲ ਲਿਖੀਆਂ ਜਾ ਰਹੀਆਂ ਹਨ।

ਅੰਤ ਉੱਤੇ ਇਕ ਗੱਲ ਅਦਾਰਾ 'ਵਤਨ' ਨਾਲ ਇਹ ਵੀ ਸਾਂਝੀ ਕਰਨੀ ਚਾਹੁੰਦਾ ਹਾਂ ਕਿ ਪਿਛਲੇ ਅੰਕ ਵਿਚ ਨਵਤੇਜ ਭਾਰਤੀ ਦੀ 10–11 ਪੰਨੇ ਵਿਚ ਕਵਿਤਾ ਪ੍ਰਕਾਸ਼ਨਾ ਬਾਰੇ ਬਹੁਤ ਲੋਕਾਂ ਨੇ ਗੱਲ ਕੀਤੀ ਜੋ ਅਕਸਰ ਦੋਹਾਂ, ਨਵਤੇਜ ਦੀ ਕਵਿਤਾ ਲਈ ਅਤੇ 'ਵਤਨ' ਲਈ ਸਲਾਹੁਤਾ ਵਾਲੀ ਸੀ। ਮੇਰੀ ਜਾਚੇ 'ਵਤਨ' ਦੀ ਪਹਿਲੇ ਵਿਸ਼ੇਸ਼ ਅੰਕਾਂ (ਕਾਮਾਗਾਟਾ ਮਾਰੂ, ਨਾਟਕ, ਮੁਲਾਕਾਤ ਅੰਕ) ਵਾਂਗ ਇਕ ਹੋਰ ਵਿਸ਼ੇਸ਼ ਪ੍ਰਾਪਤੀ ਹੈ। ਵਧਾਈ।

**ਅਜਮੇਰ ਰੋਡੇ, ਬਰਨਬੀ, ਬੀ. ਸੀ.**

ਪਿਛਲੇ ਅੰਕ ਵਿਚ ਮੇਜਰ ਮਾਂਗਟ ਦੀ ਲਿਖੀ ਹੋਈ ਕਹਾਣੀ "ਠੀਕਰੀਆਂ" ਬਹੁਤ ਹੀ ਪਸੰਦ ਆਈ ਕਿ ਕਿਵੇਂ ਅਸੀ ਆਪਣਾ ਇਨਸਾਨੀ ਫਰਜ਼ ਭੁੱਲ ਕੇ ਪੈਸਿਆਂ ਦੇ ਮਗਰ ਲੱਗ ਜਾਂਦੇ ਹਾਂ। ਓਵਰਟਾਇਮ ਕਰਕੇ ਹੋਰ ਪੈਸੇ ਕਮਾਉਣ ਦੀ ਲਾਲਸਾ ਵਿਚ ਅਸੀ ਫੋਰਮੇਨਾਂ ਨੂੰ ਤੋਹਫੇ ਦੇ ਰੂਪ ਵਿਚ ਫਰਿੱਜ ਅਤੇ ਸਟੋਵ ਆਦਿ ਚੀਜ਼ਾਂ ਦੇਣ ਦੀ ਹਾਲਤ ਤੱਕ ਨਿੱਘਰ ਜਾਂਦੇ ਹਾਂ।

ਮੀਨਾ ਪਰਮਾਰ ਦੀ ਲਿਖੀ ਕਹਾਣੀ, "ਰੱਬ ਹੀ ਜਾਣੇ" ਵੀ ਬਹੁਤ ਪਸੰਦ ਆਈ। ਨਵੀਂ ਪੀੜ੍ਹੀ ਦੇ ਸਾਹਮਣੇ ਜਿਹੜੀਆਂ ਮੁਸ਼ਕਿਲਾਂ ਆਉਂਦੀਆਂ ਹਨ, ਉਹਨਾਂ ਨੂੰ ਉਸਨੇ ਬੜੇ ਸੁਚੱਜੇ, ਸੁਥਰੇ ਅਤੇ ਸੁਹਣੇ ਢੰਗ ਨਾਲ ਪੇਸ਼ ਕੀਤਾ ਹੈ। ਸਰਦਾਰ ਜਰਨੈਲ ਸਿੰਘ ਦੀ ਲਿਖੀ ਹੋਈ ਕਹਾਣੀ, "ਜੰਗ ਬਨਾਮ ਜੰਗ" ਵੀ ਤਾਰੀਫ ਕਰਨ ਦੇ ਯੋਗ ਹੈ।

ਬਲਰਾਜ ਚੀਮਾ ਜੀ ਦਾ ਲੇਖ, "ਰੂਸੀ ਹਮਲਾ ਹੋਣ ਵਾਲਾ ਹੈ", ਤਾਂ ਬਹੁਤ ਹੀ ਪਸੰਦ ਆਇਆ। ਆਖਿਰ ਕੋਈ ਤਾਂ ਮਾਈ ਦਾ ਲਾਲ ਹੈ, ਜੋ ਅਮਰੀਕਾਂ ਦੀਆਂ ਧਧੀਕੀਆਂ ਨੂੰ ਸਾਫ, ਸਪੱਸ਼ਟ ਅਤੇ ਸੁਥਰੇ ਲਫਜ਼ਾਂ ਵਿਚ ਲਿਖ ਸਕਦਾ ਹੈ। ਰੇਡੀਉ, ਟੈਲੀਵਿਜ਼ਨ ਅਤੇ ਅਖਬਾਰਾਂ ਤਾਂ ਅਮਰੀਕਾ ਸਰਕਾਰ ਦੀਆਂ ਪਾਲਸੀਆਂ ਦੇ ਹੀ ਗੁਣ ਗਾਉਂਦੀਆਂ ਹਨ, ਪਰ ਇਹਨਾਂ ਦੀਆਂ ਕੋਝੀਆਂ ਅਤੇ ਬੇਹੂਦਾ ਹਰਕਤਾਂ ਨੂੰ ਕੋਈ ਵੀ ਪੇਸ਼ ਨਹੀਂ ਕਰਦਾ। ਨਵਾਬ, ਜ਼ੈਲਦਾਰ, ਜ਼ਗੀਰਦਾਰ ਅਤੇ ਅਮੀਰ ਮੁਲਕ, ਗਰੀਬ ਲੋਕਾਂ ਅਤੇ ਗਰੀਬ ਮੁਲਕਾਂ ਤੇ ਜੋ ਜ਼ੁਲਮ ਕਰਦੇ ਹਨ, ਉਹ ਤਾਂ ਉਹੀ ਜਾਣਦੇ ਹਨ ਜਿਹਨਾਂ ਤੇ ਗੁਜ਼ਰਦੀ ਹੈ। ਇਸ ਸੱਭ ਲਈ 'ਵਤਨ' ਅਤੇ ਖਾਸ ਤੌਰ ਤੇ ਬਲਰਾਜ ਚੀਮਾ ਜੀ ਮੇਰੇ ਵਰਗੇ ਨਿਮਾਣੇ ਪਾਠਕ ਪਾਸੋਂ ਵਧਾਈ ਦੇ ਪਾਤਰ ਹਨ।

**–ਰੇਸ਼ਮ ਸਿੰਘ ਢੋਲੀਨਾ, ਮੋਂਟਰੀਅਲ।**

ਵਤਨ ਇਕ ਵਧੀਆ ਰਸਾਲਾ ਹੈ। ਇਸਦਾ ਕੱਦਕਾਠ ਵੱਡਾ ਕਰੋ। ਇਸ ਅੰਕ (ਅਪ੍ਰੈਲ, ਮਈ, ਜੂਨ,) ਵਿਚ ਨਵਤੇਜ ਦੀਆਂ ਕਵਿਤਾਵਾਂ ਛਾਪਕੇ ਚੰਗਾ ਕੀਤਾ।

**–ਵਕੀਲ ਕਲੇਰ, ਬਾਂਡ ਹੈੱਡ–ਉਨਟੇਰੀਓ।**

'ਵਤਨ' ਦਾ ਬਹਾਰ, 1993 ਦਾ ਅੰਕ ਕਿਸੇ ਦੋਸਤ ਕੋਲ ਪੜ੍ਹਨ ਦਾ ਅਵਸਰ ਮਿਲਿਆ। ਨਵਤੇਜ ਭਾਰਤੀ ਦੀ ਕਵਿਤਾ ਨੇ ਬਹੁਤ ਪ੍ਰਭਾਵਿਤ ਕੀਤਾ ਹੈ। ਕਾਫੀ ਅਰਸੇ ਮਗਰੋਂ ਕਿਸੇ ਦੀ ਕਵਿਤਾ ਵਧੀਆ ਲੱਗੀ ਹੈ।... ਮੈਂ ਇਹਨਾਂ ਦੀ ਕਵਿਤਾ ਹਿੰਦੀ ਵਿਚ ਅਨੁਵਾਦ ਕਰਨੀ ਚਾਹੁੰਦਾ ਹਾਂ।

**–ਸੁਭਾਸ਼ ਪਰਿਹਾਰ, ਕੋਟ ਕਪੂਰਾ, ਭਾਰਤ।**

ਅਪਰੈਲ/ਮਈ/ਜੂਨ 1993 ਦੇ 'ਵਤਨ' ਬਾਰੇ ਮੈਂ ਆਪਣੇ ਵਿਚਾਰ ਲਿਖ ਰਿਹਾ ਹਾਂ। 'ਵਤਨ' ਪੰਜਾਬੀ ਵਿਚ ਨਿਕਲਣ ਵਾਲੇ ਚੰਗੇ ਪਰਚਿਆਂ ਵਿਚੋਂ ਇਕ ਹੈ। ਇਸਦੇ ਲਈ ਤੁਹਾਡਾ ਉੱਦਮ ਸ਼ਲਾਘਾਯੋਗ ਹੈ। ਨਵਤੇਜ ਭਾਰਤੀ ਹੁਰਾਂ ਨੂੰ ਪੇਸ਼ ਕਰਨਾ ਬੜਾ ਚੰਗਾ ਲੱਗਾ; ਇਸੇ ਤਰ੍ਹਾਂ ਹਰ ਸਾਲ ਘੱਟ ਤੋਂ ਘੱਟ ਇਕ ਵਾਰ ਕਿਸੇ ਕੈਨੇਡੀਅਨ ਲੇਖਕ ਨੂੰ ਪੇਸ਼ ਕੀਤਾ ਜਾਵੇ ਤਾਂ ਚੰਗਾ ਰਹੇਗਾ।

ਸੰਪਾਦਕੀ ਵਿਚ ਤੁਹਾਡੇ ਸੁਝਾਅ ਬੜੇ ਚੰਗੇ ਹਨ। ਪਰ ਜੋ ਤੁਸੀਂ ਅਣਛਪੀਆਂ ਰਚਨਾਵਾਂ ਹੀ, ਭੇਜਣ ਬਾਰੇ ਕਿਹਾ ਹੈ, ਇਸ ਤਰ੍ਹਾਂ ਲੇਖਕ ਨਾਲ ਇਨਸਾਫ ਨਹੀ ਹੋਵੇਗਾ ਕਿਉਂਕਿ ਹਾਲੇ ਵਤਨ ਦਾ ਦਾਇਰਾ ਏਨਾ ਵੱਡਾ ਨਹੀਂ ਹੈ ਕਿ ਸਾਰੇ ਪੰਜਾਬੀ ਜਗਤ ਤੱਕ ਜਾ ਸਕੇ। ਦੂਸਰਾ ਜੇ ਕੋਈ ਰਚਨਾ ਛੇ ਮਹੀਨੇ ਤੋਂ ਪਹਿਲਾਂ ਕਿਸੇ ਹੋਰ ਥਾਂ ਛਪੀ ਵੀ ਹੋਵੇ ਤਾਂ ਪਾਠਕਾਂ ਨੂੰ ਇਤਰਾਜ਼ ਨਹੀ ਹੋਣਾ ਚਾਹੀਦਾ।

ਨਵਤੇਜ ਭਾਰਤੀ ਦੀਆਂ ਬਾਕੀ ਕਵਿਤਾਵਾਂ ਬਹੁਤ ਚੰਗੀਆਂ ਹਨ ਪਰ ਸਫਾ 7 ਦੇ ਸੱਜੇ ਪਾਸੇ ਵਾਲੇ ਕਾਲਮ ਤੇ ਇਨ੍ਹਾਂ ਦੀ ਕਵਿਤਾ "ਮੈਂ ਤੇਰੇ ਦਰਬਾਰ ਵਿਚ ਆਇਆ ਹਾਂ" ਚੰਗੀ ਨਹੀ ਲੱਗੀ। ਇਸ ਬਾਰੇ ਮੈਂ ਆਪਣੇ ਵਿਚਾਰ ਹੇਠ ਲਿਖ ਰਿਹਾ ਹਾਂ।

ਹੰਸ =ਸੱਭਿਅਕ ਇਨਸਾਨ; ਬਗਲਾ =ਪਾਖੰਡੀ ਸੱਭਿਅਕ ਇਨਸਾਨ

ਕਾਂ = ਕੂੜਾ (ਝੂਠ) ਫਰੋਲਣ ਵਾਲਾ ਇਨਸਾਨ; ਅੰਮ੍ਰਿਤ = ਹਰਿ ਦਾ ਨਾਮ

* ਅੰਮ੍ਰਿਤ ਹਰਿ ਕਾ ਨਾਮੁ ਹੈ, ਜਿਤੁ ਪੀਤੈ ਤਿਖ ਜਾਏ।

(ਵਾਰ ਮਲਾਰ, ਮ–3, 1–11, 1283)

* ਗੁਰਮੁਖ ਅੰਮ੍ਰਿਤ ਨਾਮ ਹੈ, ਜਿਤ ਖਾਧੈ ਸਭ ਭੁਖ ਜਾਵੇ।
(ਵਾਰ ਸਾਰੰਗ, ਮ-3,1-33, 1250)
* ਹਰਿ ਕਾ ਨਾਮ ਅੰਮ੍ਰਿਤ ਜਲੁ ਨਿਰਮਲੁ, ਇਹ ਅਉਖਧੁ ਜਗ ਸਾਰਾ।
(ਸੋਰਠਿ ਭੀਖਨ, 3-1, 659)
ਅੰਮ੍ਰਿਤਸਰ = ਹਰਿਨਾਮ-ਰਸ ਸਰ
* ਸ਼ਬਦਿ ਮਰੈ ਸੋਈ ਜਨ ਪੂਰਾ। / ਸਤਿਗੁਰ ਆਖਿ ਸੁਣਾਏ ਸੂਰਾ।
ਕਾਇਆ ਅੰਦਰ ਅੰਮ੍ਰਿਤਸਰ ਸਾਚਾ, / ਮਨੁ ਪੀਵੈ ਭਾਇ ਸੁਭਾਈ ਹੈ।
(ਮਾਰੂ, ਮ-3, ਸੋ-3, 1046)

ਆਪਣੀ ਅਤੇ ਇਨਸਾਨੀਅਤ ਦੀ ਭਲਾਈ ਲਈ ਲਿਖਦਿਆਂ ਕਵੀ (ਗੁਰੂ) ਨੇ ਉਪ੍ਰੋਕਤ 'ਪ੍ਰਤੀਕ' ਵਰਤੇ ਹਨ। ਉਹ ਕਾਂ-ਬਿਰਤੀ ਵਾਲੇ ਇਨਸਾਨ ਨੂੰ ਹਰਿ-ਨਾਮ ਰਸ ਵਿਚ ਚੁਭਕੀ ਲਾਉਣ ਲਈ ਇਸ ਕਰਕੇ ਕਹਿੰਦਾ ਹੈ ਕਿ ਉਹ ਹੰਸ-ਬਿਰਤੀ ਵਾਲਾ ਹੋ ਜਾਵੇ, ਸੱਭਿਅਕ ਹੋ ਜਾਵੇ, ਇਨਸਾਫ਼ ਪਸੰਦ ਹੋ ਜਾਵੇ।

ਭਾਰਤੀ ਸਾਹਿਬ ਆਪਣੀ ਕਵਿਤਾ ਵਿਚ:
* ਕਿਸੇ ਨੰਗੇ ਧੜੰਗੇ ਨਿੱਕੇ ਬੱਚੇ ਦੇ ਹੱਥੋਂ
ਰੋਟੀ ਦੀ ਬੁਰਕੀ ਖੋਹਣੀ ਚਾਹੁੰਦਾ ਹਾਂ। (ਵਤਨ, ਸਫ਼ਾ 8)
* ਮੈਂ ਚਿੜੀ ਦੀ ਰਿੰਨ੍ਹੀ ਖਿਚੜੀ ਖਾਣੀ ਚਾਹੁੰਦਾ ਹਾਂ (ਵਤਨ, ਸਫ਼ਾ 8)
ਬੇਇਨਸਾਫ਼ੀ ਦੀਆਂ ਅਸੱਭਿਅਕ ਗੱਲਾਂ ਕਰ ਰਹੇ ਹਨ।
ਬਾਕੀ ਰਹੀ ਭਾਰਤੀ ਸਾਹਿਬ ਦੀ ਕਵਿਤਾ ਦੀ ਆਖਰੀ ਲਾਈਨ:
' ਮੈਨੂੰ ਆਪਣਾ ਆਪ ਮੋੜ ਦੇ'
ਕਵੀ (ਗੁਰੂ) ਤਾਂ ਕਹਿੰਦਾ ਹੀ ਇਹ ਹੈ:
* ਮਨ ਤੂ ਜੋਤਿ ਸਰੂਪ ਹੈ, ਆਪਣਾ ਮੂਲ ਪਛਾਣ।
(ਆਸਾ, ਮ-3, 5, 441)
* ਸੋ ਮੂਰਖ ਜੋ ਆਪਿ ਨਾ ਪਛਾਣਈ / ਸਚਿ ਨਾ ਧਰੇ ਪਿਆਰ।
(ਗੂਜਰੀ, ਮ-3, 4-7-9, 492)
* ਆਪ ਪਛਾਣੈ ਸੋ ਸਭਿ ਗੁਣ ਜਾਣੈ (ਮਾਰੂ, ਮ-3, 8-4-13, 1056)

ਏਨੀ ਮਹਾਨ ਕਿਤਾਬ (ਗੁਰੂ ਗ੍ਰੰਥ ਸਾਹਿਬ) ਨੂੰ ਗ਼ਲਤ ਸਮਝਣਾ, ਭਾਰਤੀ ਹੁਰਾਂ ਵਰਗੇ, ਅਗਾਂਹ-ਵਧੂ ਖ਼ਿਆਲਾਂ ਵਾਲੇ ਕਵੀ ਤੋਂ, ਇਹ ਉਮੀਦ ਨਹੀਂ ਰੱਖੀ ਜਾ ਸਕਦੀ।

ਆਪਣੇ ਖ਼ਤ (ਵਤਨ ਸਫ਼ਾ 47) ਵਿਚ ਨਦੀਮ ਪਰਮਾਰ ਹੁਰਾਂ ਲਿਖਿਆ ਹੈ ਕਿ ਗ਼ਜ਼ਲ ਸਿਰਫ਼ ਦੋ ਤਰ੍ਹਾਂ ਦੀ ਹੀ ਹੁੰਦੀ ਹੈ। 1. ਵਾਹਦ ਅਸ਼ਆਰ 2. ਮੁਸਲਸਲ। ਇਹ ਲਿਖਦੇ ਹਨ ਕਿ ਮੁਸਲਸਲ ਗ਼ਜ਼ਲ ਨੂੰ 'ਲੜੀਵਾਰ ਖ਼ਿਆਲ ਵਾਲੀ' ਗ਼ਜ਼ਲ ਆਖਿਆ ਜਾਂਦਾ ਹੈ। ਹੁਣ ਜੇ ਕੋਈ ਇਸ 'ਲੜੀਵਾਰ ਖ਼ਿਆਲ ਵਾਲੀ' ਗ਼ਜ਼ਲ ਨੂੰ 'ਨਜ਼ਮ-ਨੁਮਾ ਗ਼ਜ਼ਲ' (ਜਿਵੇਂ ਗ਼ਜ਼ਲ-ਨੁਮਾ ਨਜ਼ਮ ਹੈ) ਕਹਿ ਦੇਵੇ ਤਾਂ ਕੋਈ ਅਤਿ-ਕਥਨੀ ਨਹੀਂ ਹੁੰਦੀ। ਸਗੋਂ ਜ਼ਿਆਦਾ ਢੁੱਕਦਾ ਨਾਮ ਹੈ। ਜੇ ਇਨ੍ਹਾਂ ਨੇ ਇਹ ਨਾਮ ਪਹਿਲਾਂ ਕਦੇ ਨਹੀਂ ਸੁਣਿਆ, ਦੇਖਿਆ ਜਾਂ ਉਰਦੂ ਗ਼ਜ਼ਲ ਵਾਲਿਆਂ ਨੂੰ ਵੀ ਇਹ ਨਾਮ ਨਹੀਂ ਸੁਝਿਆ, ਤਾਂ ਨਾ ਸਹੀ; ਹੁਣ ਤਾਂ ਕਿਸੇ ਨੇ ਇਸ ਪ੍ਰਕਾਰ ਦੀ ਗ਼ਜ਼ਲ ਨੂੰ ਸਹੀ ਨਾਮ ਦਿੱਤਾ ਹੈ।

ਸਾਨੂੰ ਆਪੇ ਤੋਂ ਬਾਹਰ ਹੋਣ ਦੀ ਬਜਾਏ ਉਸ ਆਦਮੀ ਨੂੰ ਵਧਾਈ ਦੇਣੀ ਚਾਹੀਦੀ ਹੈ, ਜਿਸ ਨੇ ਗ਼ਜ਼ਲ ਨੂੰ ਉਹ ਕੁਝ ਦਿੱਤਾ ਹੈ ਜੋ ਗ਼ਜ਼ਲ ਕੋਲ ਪਹਿਲਾਂ ਨਹੀਂ ਸੀ। ਸਾਨੂੰ ਉਸ ਆਦਮੀ (ਖ਼ਾਸ ਕਰਕੇ ਪੰਜਾਬੀ) ਤੇ ਮਾਣ ਹੋਣਾ ਚਾਹੀਦਾ ਹੈ।

**-ਪ੍ਰੀਤਮ ਸਿੰਘ ਧੰਜਲ, ਡੰਡਸ, ਉਨਟੇਰੀਓ।**

ਇਸ ਵਾਰ 'ਵਤਨ' ਨੇ ਨਵਤੇਜ ਭਾਰਤੀ ਦੀ ਕਵਿਤਾ ਤੇ ਅੰਕ ਫੋਕਸ ਕਰਕੇ ਬਹੁਤ ਵਧੀਆ ਕੀਤਾ ਹੈ ਤੇ ਭਾਰਤੀ ਦੀਆਂ ਮਹੱਤਵਪੂਰਣ ਕਵਿਤਾਵਾਂ ਨੂੰ ਛਾਪਕੇ ਉਸਨੂੰ ਪੰਜਾਬੀ ਕਵਿਤਾ ਦੇ ਕੇਂਦਰ ਵਿਚ ਲਿਆਂਦਾ ਹੈ। ਭਾਰਤੀ ਸਾਡਾ ਬੜਾ ਹੀ ਪਿਆਰਾ ਤੇ ਸੰਵੇਦਨਸ਼ੀਲ ਕਵੀ ਹੈ। ਇਸ ਲਈ 'ਵਤਨ' ਦੇ ਇਸ ਅੰਕ ਦਾ ਸਾਰੇ ਹੀ ਚੰਗੇ ਸਾਹਿਤ ਪ੍ਰੇਮੀਆਂ ਨੇ ਬੜਾ ਆਨੰਦ ਲਿਆ ਹੋਣੈ।

ਪਾਸ਼ ਸਮਾਗਮ ਵਾਲੀ ਰਿਪੋਰਟ ਛਾਪਣ ਲਈ ਧੰਨਵਾਦੀ ਹਾਂ। ਇਸ ਵਿਚ ਮੇਰੀ ਭੁੱਲ ਨਾਲ ਇਕ ਉਕਾਈ ਰਹਿ ਗਈ ਸੀ। ਉਥੇ ਪ੍ਰਦੇਸੀ ਵਸੇ ਸਾਹਿਤਕਾਰ ਸੁਖਪਾਲ ਵੱਲੋਂ ਸੰਪਾਦਤ ਪੁਸਤਕ 'ਰੋਹ ਲਏ ਗੀਤ' ਵੀ ਰਿਲੀਜ਼ ਕੀਤੀ ਗਈ ਸੀ। ਇਸ ਪੁਸਤਕ ਵਿਚ ਭਾਰਤੀ ਤੇ ਵਿਦੇਸ਼ੀ ਜ਼ਬਾਨਾਂ ਵਿਚੋਂ ਲਏ ਕਰਾਂਤੀਕਾਰੀ ਗੀਤਾਂ ਦਾ ਪੰਜਾਬੀ ਤਰਜਮਾ ਸੰਕਲਤ ਹੈ। **-ਚਮਨ ਲਾਲ ਪ੍ਰਭਾਕਰ, ਭਾਰਤ।**

ਤੁਸੀ ਮੇਰੀਆਂ ਕਵਿਤਾਵਾਂ ਵਤਨ ਦੇ ਪਾਠਕਾਂ ਨਾਲ ਏਨੇ ਪਿਆਰ ਨਾਲ ਸਾਂਝੀਆਂ ਕੀਤੀਆਂ ਹਨ ਕਿ ਤੁਹਾਡਾ ਧੰਨਵਾਦ ਸਾਧਾਰਣ ਸ਼ਬਦਾਂ ਵਿਚ ਕਰਨ ਦੀ ਥਾਂ ਹੋਰ ਕਵਿਤਾਵਾਂ ਲਿਖ ਕੇ ਹੀ ਕੀਤਾ ਜਾ ਸਕਦਾ ਹੈ।

ਇਹਨਾਂ ਕਵਿਤਾਵਾਂ ਨੂੰ ਹੁੰਗਾਰਾ ਵੀ ਮਿਲਿਆ ਹੈ। ਸਵਿਟਜ਼ਰਲੈਂਡ ਤੋਂ ਦੇਵ ਨੇ ਫੋਨ ਕੀਤਾ ਹੈ ਅਤੇ ਸਾਧੂ ਸਿੰਘ ਧਾਮੀ ਨੇ ਖ਼ਤ ਲਿਖਿਆ ਹੈ। ਹੈਲੀਫੈਕਸ, ਟਰਾਂਟੋ ਅਤੇ ਹੋਰ ਥਾਵਾਂ ਤੋਂ ਵੀ ਫੋਨ ਆਏ ਹਨ ਅਤੇ ਆ ਰਹੇ ਹਨ। ਲਗਦਾ ਹੈ ਸਾਡੀ ਸੰਸਕ੍ਰਿਤੀ ਵਿਚੋਂ ਕਵਿਤਾ ਅਜੇ ਪੂਰੀ ਤਰ੍ਹਾਂ ਅਸੰਗਤ (irrelevant) ਨਹੀਂ ਹੋਈ। ਇਸ ਗੱਲ ਦੀ ਮੈਨੂੰ ਖੁਸ਼ੀ ਹੈ। ਮੇਰਾ ਵਿਸ਼ਵਾਸ ਹੈ ਕਿ ਕਵਿਤਾ ਵਿਚ ਹੀ ਸਾਡੀ ਸੰਸਕ੍ਰਿਤੀ ਦੀ ਗਤੀ ਹੈ। ਏਥੇ ਮੈਂ ਕਵਿਤਾ ਨੂੰ ਇਕ ਦ੍ਰਿਸ਼ਟੀ ਵੱਜੋਂ ਲੈ ਰਿਹਾ ਹਾਂ, ਸਾਹਿਤਕ ਰੂਪ ਵਜੋਂ ਨਹੀਂ। ਤੇ ਇਹ ਦ੍ਰਿਸ਼ਟੀ (ਜਿਸ ਨੂੰ ਅਸੀ ਕਾਵਿ ਦ੍ਰਿਸ਼ਟੀ ਕਹਿ ਸਕਦੇ ਹਾਂ) ਕੇਵਲ ਕਵਿਤਾ ਨਾਲ ਹੀ ਸੰਬੰਧਤ ਨਹੀਂ, ਇਹ ਹਰ ਤਰ੍ਹਾਂ ਦੀ ਸਿਰਜਣਾਤਮਕ ਪ੍ਰਕ੍ਰਿਆ ਦਾ ਪ੍ਰੇਰਣਾ ਸਰੋਤ ਹੈ। ਇਹ ਅਵਸਰ ਇਸ ਦ੍ਰਿਸ਼ਟੀ ਦੀ ਵਿਆਖਿਆ ਕਰਨ ਦਾ ਨਹੀਂ ਪਰ ਮੇਰਾ ਵਿਸ਼ਵਾਸ ਹੈ ਕਿ ਜਿਸ ਸਰਵਨਾਸ਼ ਵੱਲ ਅਸੀਂ ਅੰਨੇਵਾਹ ਧੱਕੇ ਜਾ ਰਹੇ ਹਾਂ ਉਸਦਾ ਵੈਰਾਟ ਰੂਪ ਅਸੀਂ ਕਾਵਿਕ ਦ੍ਰਿਸ਼ਟੀ ਨਾਲ ਹੀ 'ਵੇਖ' ਸਕਦੇ ਹਾਂ। ਇਹ ਦ੍ਰਿਸ਼ਟੀ ਹੀ ਸਾਡੀ ਸੁਰਤ ਵਿਚ ਕੋਈ ਕ੍ਰਾਂਤੀਕਾਰੀ ਪਰਿਵਰਤਨ ਲਿਆ ਸਕਦੀ ਹੈ। ਚੀਜ਼ਾਂ ਅਤੇ ਘਟਨਾਵਾਂ ਨੂੰ ਵੱਖ ਵੱਖ ਕਰਕੇ ਵਿਸ਼ਲੇਸ਼ਣ ਕਰਨ ਵਾਲੀ ਦ੍ਰਿਸ਼ਟੀ ਏਥੇ ਕੰਮ ਨਹੀਂ ਆ ਸਕਦੀ। ਇਸ ਬਾਰੇ ਕਦੇ ਫੇਰ ਖੁਲ੍ਹ ਕੇ ਗੱਲ ਕਰਾਂਗੇ।

**-ਨਵਤੇਜ ਭਾਰਤੀ, ਲੰਡਨ, ਉਨਟੇਰੀਓ।**

... ... ਇਹ ਗੱਲ ਸਹਿਜੇ ਹੀ ਸਾਹਮਣੇ ਆਉਂਦੀ ਹੈ ਕਿ 'ਵਤਨ' ਪੰਜਾਬੀ ਦੇ ਸਾਹਿਤਕ ਪਰਚਿਆਂ ਵਿਚ ਨਿਵੇਕਲੀ ਤੇ ਮਹੱਤਵਪੂਰਨ ਥਾਂ ਰੱਖਦਾ ਹੈ। ਕੁਝ ਪੱਖਾਂ ਤੋਂ ਪੰਜਾਬੀ ਦੀ ਸਾਹਿਤਕ ਪੱਤਰਕਾਰੀ ਵਿਚ ਇਹਦਾ ਕੋਈ ਬਦਲ ਨਹੀਂ। ਪਰੰਤੂ, ਇਸ ਨੂੰ ਸਿਰਫ਼ ਪੰਜਾਬੋਂ ਬਾਹਰਲੇ ਲੇਖਕਾਂ ਤੱਕ ਮਹਿਦੂਦ ਕਰਨਾ ਉਚਿਤ ਨਹੀਂ ਹੈ। ਇਹਦੇ ਵਿਚ ਇਧਰਲੇ ਪਾਸੇ ਦੀਆਂ ਰਚਨਾਵਾਂ ਨੂੰ ਵੀ ਸ਼ਾਮਿਲ ਕਰਨ ਦੀ ਲੋੜ ਹੈ, ਇਹਦੇ ਨਾਲ ਇਕ ਤਾਂ ਇਹਦਾ ਘੇਰਾ ਵਿਸ਼ਾਲ ਹੋਵੇਗਾ ਤੇ ਦੂਸਰੇ ਸੰਪਾਦਕ ਵਾਰ ਵਾਰ ਕੁਝ ਕੁ ਲੇਖਕਾਂ ਨੂੰ ਪ੍ਰਕਾਸ਼ਿਤ ਕਰਨ ਦੀ ਮਜਬੂਰੀ ਤੋਂ ਬਚ ਜਾਣਗੇ। ਉਂਝ ਵੀ ਪੰਜਾਬੀ ਭਾਸ਼ਾ ਦੇ ਕਿਸੇ ਪੱਤਰ ਦਾ ਨਾਂ ਜਦੋਂ 'ਵਤਨ' ਹੋਏਗਾ ਤਾਂ ਇਹਦਾ ਅਰਥ ਕਨੇਡਾ ਕਦੇ ਨਹੀਂ ਹੋ ਸਕੇਗਾ। 'ਵਤਨ' ਸ਼ਬਦ ਉਸੇ ਖਿੱਤੇ ਦੇ ਅਰਥ ਦੇਵੇਗਾ, ਜਿਸ ਖਿੱਤੇ ਦੀ ਭਾਸ਼ਾ ਦਾ ਇਹ ਸ਼ਬਦ ਹੈ। 'ਵਤਨ' ਵਿਚ ਵਤਨ ਦੇ ਲੇਖਕਾਂ ਦੀਆਂ ਰਚਨਾਵਾਂ ਨੂੰ ਥਾਂ ਮਿਲਣੀ ਹੀ ਚਾਹੀਦੀ ਹੈ। 'ਵਤਨ' ਦਾ ਪੁਸਤਕ ਰੀਵੀਊ ਤੇ ਸਾਹਿਤ ਆਲੋਚਨਾ ਨਾਲ ਸੰਬੰਧਿਤ ਹਿੱਸਾ ਵੇਖ ਕੇ ਜ਼ਰੂਰ ਨਿਰਾਸ਼ਾ ਹੁੰਦੀ ਹੈ। ਸਾਹਿਤਕ ਰਚਨਾਵਾਂ ਦੇ ਰੀਵੀਊ ਪੜ੍ਹਦਿਆਂ ਇਹ ਅਹਿਸਾਸ ਲਗਾਤਾਰ ਹੁੰਦਾ ਹੈ ਕਿ ਸਾਹਿਤ ਸਮੀਖਿਆ ਦਾ ਇਹ ਪੱਧਰ ਘੱਟ ਤੋਂ ਘੱਟ ਲੋੜੀਂਦਾ ਮਿਆਰ ਵੀ ਪੂਰਾ ਕਰਦਾ ਨਜ਼ਰ ਨਹੀਂ ਆਉਂਦਾ। ਇਕ ਤਾਂ ਸਾਹਿਤਕ ਆਲੋਚਨਾ ਸੰਬੰਧੀ ਲੇਖ ਘੱਟ ਛਪੇ ਨਜ਼ਰ ਆਏ ਹਨ, ਤੇ ਦੂਜੇ ਜੋ ਰੀਵੀਊ ਪੜ੍ਹਨ ਨੂੰ ਮਿਲੇ ਹਨ, ਉਨ੍ਹਾਂ ਦਾ ਪੱਧਰ 'ਵਤਨ' ਦੀਆਂ ਬਾਕੀ ਰਚਨਾਵਾਂ ਦੇ ਮੁਕਾਬਲੇ 'ਤੇ ਕਾਫ਼ੀ ਨੀਵਾਂ ਹੈ। ਇਨ੍ਹਾਂ ਦਾ ਰੀਵੀਊ ਪੜ੍ਹਕੇ ਇਕ ਗੱਲ ਸਪੱਸ਼ਟ ਹੁੰਦੀ ਹੈ ਕਿ ਪਰਵਾਸੀ ਲੇਖਕਾਂ ਕੋਲ ਸਿਰਜਨਾਤਮਕ ਸਮਰੱਥਾ ਤਾਂ ਹੈ ਪਰ ਸਮੀਖਿਅਕ-ਦ੍ਰਿਸ਼ਟੀ ਦਾ ਅਭਾਵ ਹੈ। ਉਂਝ ਵੀ ਸਿਰਜਨਾ ਤੇ ਸਮੀਖਿਆ ਦੋ ਵੱਖਰੇ ਵੱਖਰੇ ਅਨੁਭਵ ਖੇਤਰਾਂ ਦੀ ਵਸਤੂ ਹਨ ਤੇ ਜ਼ਰੂਰੀ ਨਹੀਂ ਕਿ ਸਿਰਜਕ ਚੰਗਾ ਸਮੀਖਿਅਕ ਵੀ ਹੋਵੇ।

ਸੋ ਸੰਪਾਦਕਾਂ ਨੂੰ ਚਾਹੀਦਾ ਹੈ ਕਿ ਉਹ ਆਪਣੇ ਘੇਰੇ ਵਿਚ ਆਉਣ ਵਾਲੇ ਸਿਰਜਨਾਤਮਕ ਲੇਖਕਾਂ ਕੋਲੋਂ ਸਮੀਖਿਅਕਾਂ ਦਾ ਕੰਮ ਲੈਣ ਦੀ ਥਾਂ ਕੋਈ ਬਦਲਵਾਂ ਪ੍ਰਬੰਧ ਕਰਨ ਦਾ ਯਤਨ ਕਰਨ। ਇਹਦੇ ਨਾਲ 'ਵਤਨ' ਦੀ ਛਵੀ ਹੋਰ ਨਿੱਖਰੇਗੀ। 'ਵਤਨ' ਦੇ ਮੌਜੂਦਾ ਮਿਆਰ ਦੇ ਆਧਾਰ 'ਤੇ ਇਹ ਗੱਲ ਨਿਸ਼ਚੇ ਨਾਲ ਕਹੀ ਜਾ ਸਕਦੀ ਹੈ ਕਿ ਜੇ ਇਹ ਇਸੇ ਤਰ੍ਹਾਂ ਅੱਗੇ ਵੱਧਦਾ ਗਿਆ, ਤਾਂ ਆਉਣ ਵਾਲੇ ਸਮੇਂ ਵਿਚ ਇਹ ਪੰਜਾਬੀ ਦੀ ਸਾਹਿਤਕ ਪੱਤਰਕਾਰੀ ਦਾ ਮੀਲ-ਪੱਥਰ ਸਿੱਧ ਹੋਵੇਗਾ।

– **ਨਵਾਂ ਜ਼ਮਾਨਾ** (ਜਲੰਧਰ, ਐਤਵਾਰ 5 ਸਤੰਬਰ, 1993) ਵਿਚ ਛਪੇ
ਸੁਰਜੀਤ ਜੱਜ ਦੇ ਕਾਲਮ 'ਏਧਰ-ਉਧਰ' ਵਿਚੋਂ

# ਸਰਗਰਮੀਆਂ

**20 ਜੂਨ, ਟਰਾਂਟੋ:** ਪੰਜਾਬੀ ਕਹਾਣੀਕਾਰ ਸ੍ਰੀਮਤੀ ਬਚਿੰਤ ਕੌਰ ਨਾਲ ਟਰਾਂਟੋ ਅਤੇ ਆਸਪਾਸ ਦੇ ਸਾਹਿਤਕਾਰਾਂ ਵਲੋਂ ਮਾਲਟਨ ਕਮਿਊਨਟੀ ਸੈਂਟਰ ਵਿਖੇ ਸਾਹਿਤਕ ਜਥੇਬੰਦੀ 'ਕਲਮਾਂ ਦਾ ਕਾਫ਼ਲਾ' ਵਲੋਂ ਇਕ ਸਾਹਿਤਕ ਮਿਲਣੀ ਦਾ ਆਯੋਜਨ ਕੀਤਾ ਗਿਆ। ਇਸ ਸਮਾਗਮ ਦੇ ਪ੍ਰਧਾਨਗੀ ਮੰਡਲ ਵਿਚ ਜਰਨੈਲ ਸਿੰਘ ਕਹਾਣੀਕਾਰ, ਬਲਬੀਰ ਸਿੰਘ ਮੋਮੀ ਅਤੇ ਇਕਬਾਲ ਰਾਮੂਵਾਲੀਆ ਸੁਸ਼ੋਭਿਤ ਸਨ।

ਸਮਾਗਮ ਦੇ ਸ਼ੁਰੂ ਵਿਚ 'ਪੰਜਾਬੀ ਕਲਮਾਂ ਦਾ ਕਾਫ਼ਲਾ' ਦੇ ਮੀਤ ਪ੍ਰਧਾਨ ਮੇਜਰ ਮਾਂਗਟ ਨੇ ਆਪਣੇ ਸਵਾਗਤੀ ਭਾਸ਼ਨ ਵਿਚ ਸ੍ਰੀਮਤੀ ਬਚਿੰਤ ਕੌਰ ਨੂੰ ਜੀ ਆਇਆਂ ਆਖਦਿਆਂ ਉਹਨਾਂ ਦੀ ਜਾਣ ਪਛਾਣ ਹਾਜ਼ਰ ਸਾਹਿਤਕਾਰਾਂ ਨਾਲ ਕਰਾਈ। ਮਾਂਗਟ ਹੁਰਾਂ ਤੋਂ ਬਾਅਦ ਸੰਸਥਾ ਦੇ ਪ੍ਰਧਾਨ ਜਰਨੈਲ ਸਿੰਘ ਨੇ ਬਚਿੰਤ ਕੌਰ ਜੀ ਦੀ ਕਹਾਣੀ ਕਲਾ ਬਾਰੇ, ਉਹਨਾਂ ਦੀ ਪੁਸਤਕ "ਸੂਹਾ ਰੰਗ ਸਿਆਹ ਰੰਗ" ਦੇ ਸੰਦਰਭ ਵਿਚ, ਬੋਲਦਿਆਂ ਹੋਰਨਾਂ ਇਸਤਰੀ ਲੇਖਿਕਾਵਾਂ ਦੇ ਮੁਕਾਬਲੇ ਉਹਨਾਂ ਦੇ ਸੰਤੁਲਤ ਤੇ ਵਿਸ਼ਾਲ ਦ੍ਰਿਸ਼ਟੀਕੋਣ ਦੀ ਭਰਪੂਰ ਸ਼ਲਾਘਾ ਕੀਤੀ।

ਇਕਬਾਲ ਰਾਮੂਵਾਲੀਆ ਨੇ ਬਚਿੰਤ ਕੌਰ ਹੁਰਾਂ ਦੀ ਸਵੈਜੀਵਨੀ "ਪਗਡੰਡੀਆ" ਦੇ ਸੰਦਰਭ ਵਿਚ ਆਪਣੇ ਵਿਚਾਰ ਪੇਸ਼ ਕਰਦਿਆਂ ਉਹਨਾਂ ਵਲੋਂ ਜੀਵਨ ਦੇ ਬਿਖੜੇ ਪੈਂਡਿਆਂ ਨੂੰ ਸਾਬਤ ਕਦਮੀ ਸਰ ਕਰਨ ਦੇ ਨਾਲ ਨਾਲ ਪੰਜਾਬੀ ਸਾਹਿਤ ਵਿਚ ਵੱਡਮੁੱਲੇ ਯੋਗਦਾਨ ਲਈ ਆਪਣੀ ਦਿਲੀ ਮੁਬਾਰਕਬਾਦ ਐਰ ਦਾਦ ਪੇਸ਼ ਕੀਤੀ।

ਬਚਿੰਤ ਕੌਰ ਜੀ ਨੇ ਆਪਣੇ ਜੀਵਨ ਅਤੇ ਸਾਹਿਤਕ ਸਫ਼ਰ ਬਾਰੇ ਗੱਲਬਾਤ ਕੀਤੀ। ਉਹਨਾਂ ਤੋਂ ਬਾਅਦ ਤਿਰਲੋਚਨ ਗਿੱਲ ਅਤੇ 'ਪੰਜਾਬੀ ਕਲਮਾਂ ਦੇ ਕਾਫਲਾ' ਦੇ ਜਨਰਲ ਸਕੱਤਰ ਉਕਾਰਪ੍ਰੀਤ ਸਿੰਘ ਨੇ ਸ੍ਰੀਮਤੀ ਬਚਿੰਤ ਕੌਰ ਜੀ ਦੀ ਰਚਨਾ ਬਾਰੇ ਗੱਲਬਾਤ ਕੀਤੀ। ਇਸ ਤੋਂ ਬਾਅਦ ਆਏ ਸ੍ਰੋਤਿਆਂ ਨੇ ਬਚਿੰਤ ਕੌਰ ਹੁਰਾਂ ਤੋਂ ਪ੍ਰਸ਼ਨ ਪੁੱਛੇ ਜਿਹਨਾਂ ਦੇ ਜੁਆਬ ਸ੍ਰੀਮਤੀ ਬਚਿੰਤ ਕੌਰ ਨੇ ਬੜੇ ਠਰੰਮੇ, ਸਹਿਜ ਤੇ ਬਾਦਲੀਲ ਢੰਗ ਨਾਲ ਦਿੱਤੇ।

ਅਗਲੇ ਦੌਰ ਵਿਚ ਬਚਿੰਤ ਕੌਰ ਹੁਰਾਂ ਦੀ ਪ੍ਰਧਾਨਗੀ ਹੇਠ ਇਕ ਕਵੀ ਦਰਬਾਰ ਹੋਇਆ ਜਿਸ ਵਿਚ ਪੰਜਾਬੀ ਦੇ ਉੱਘੇ ਸ਼ਾਇਰ ਜਨਾਬ ਨਜ਼ੀਰ ਸਦਰ, ਨਵਤੇਜ ਭਾਰਤੀ, ਚਿੱਤਰਕਾਰ ਸੋਹਣ ਕਾਦਰੀ ਤੋਂ ਇਲਾਵਾ ਪ੍ਰੀਤਮ ਧੰਜਲ, ਮਨਜੀਤ ਹੁੰਦਲ, ਕ੍ਰਿਪਾਲ ਕੰਵਲ, ਰਵਿੰਦਰਜੀਤ ਬਸਰਾ, ਕੁਲਵਿੰਦਰ ਖ਼ਹਿਰਾ ਅਤੇ ਜਗਦੀਸ਼ ਦੀਸ਼ਾ ਨੇ ਭਾਗ ਲਿਆ। ਤਕਰੀਬਨ ਪੰਜ ਘੰਟੇ ਚੱਲੇ ਇਸ ਸਮਾਗਮ ਦੌਰਾਨ ਸਟੇਜ ਸਕੱਤਰ ਦੀ ਜ਼ਿੰਮੇਵਾਰੀ ਉਕਾਰਪ੍ਰੀਤ ਸਿੰਘ ਨੇ ਨਿਭਾਈ॥

**3 ਜੁਲਾਈ, ਟਰਾਂਟੋ:** ਸਾਹਿਤਕ ਜਥੇਬੰਦੀ 'ਪੰਜਾਬੀ ਕਲਮਾਂ ਦਾ ਕਾਫਲਾ' ਵਲੋਂ ਜਥੇਬੰਦੀ ਦੇ ਤਾਲਮੇਲ ਸਕੱਤਰ ਤੇ ਨੌਜਵਾਨ ਪੰਜਾਬੀ ਸ਼ਾਇਰ ਬਲਤੇਜ ਪੰਨੂ ਦੀ ਪਲੇਠੀ ਪੁਸਤਕ 'ਸੁਲਘਦੇ ਅੱਖਰ' ਤੇ ਗੋਸ਼ਟੀ ਦਾ ਆਯੋਜਨ ਕੀਤਾ ਗਿਆ।

ਪ੍ਰੋਗਰਾਮ ਦੇ ਸ਼ੁਰੂ ਵਿਚ 'ਪੰਜਾਬੀ ਕਲਮਾਂ ਦਾ ਕਾਫਲਾ' ਦੇ ਮੀਤ ਪ੍ਰਧਾਨ ਮੇਜਰ ਮਾਂਗਟ ਨੇ ਸੰਸਥਾਂ ਬਾਰੇ ਸੰਖੇਪ ਜਾਣਕਾਰੀ ਅਤੇ ਬਲਤੇਜ ਪੰਨੂ ਦੀ ਸ਼ਖਸੀਅਤ ਅਤੇ ਸ਼ਾਇਰੀ ਦੇ ਸੰਦਰਭ ਵਿਚ ਵਿਚਾਰ ਪੇਸ਼ ਕੀਤੇ। ਫਿਰ ਸਰਵ ਸ੍ਰੀ ਹਰਜੀਤ ਸਿੰਘ, ਬੀ. ਕੇ. ਧਾਮੀ, ਪਾਲ ਸੁਖਾਣੇਵਾਲਾ, ਬੀ. ਕੇ ਬੁੱਕਣ ਅਤੇ ਰੇਡੀਉ ਤੇ ਟੀ. ਵੀ. ਪੰਜਾਬੀ ਪ੍ਰੋਗਰਾਮ ਨਿਰਮਾਤਾ ਕੁਲਦੀਪ ਦੀਪਕ ਹੁਰਾਂ ਬਲਤੇਜ ਦੀਆਂ ਰਚਨਾਵਾਂ ਗਾਕੇ ਪੇਸ਼ ਕੀਤੀਆਂ।

ਅਗਲੇ ਦੌਰ ਵਿਚ ਪੰਨੂ ਦੀ ਸ਼ਾਇਰੀ ਉੱਪਰ ਜਸਬੀਰ ਚੀਮਾ ਅਤੇ ਡਾਕਟਰ ਪ੍ਰੇਮ ਪ੍ਰਕਾਸ਼ ਸਿੰਘ ਹੁਰਾਂ ਆਪਣੇ ਪਰਚੇ ਪੜ੍ਹੇ। ਪਰਚਿਆਂ ਤੋਂ ਬਾਅਦ ਬਹਿਸ ਦਾ ਦੌਰ ਆਰੰਭ ਹੋਇਆ ਜਿਸ ਵਿਚ ਸਰਵ ਸ੍ਰੀ ਬਲਰਾਜ ਚੀਮਾ, ਸੁਖਿੰਦਰ, ਤਰਲੋਚਨ ਗਿੱਲ, ਬਲਬੀਰ ਮੋਮੀ, ਗੁਰਦੀਪ ਚੌਹਾਨ ਅਤੇ ਇਕਬਾਲ ਰਾਮੂਵਾਲੀਆ ਨੇ ਹਿੱਸਾ ਲਿਆ।

ਪ੍ਰੋਗਰਾਮ ਵਿਚ ਉਚੇਚੇ ਤੌਰ ਤੇ ਪੁੱਜੇ ਡਾ: ਹਰਚਰਨ ਸਿੰਘ ਨਾਟਕਕਾਰ ਹੁਰਾਂ ਨੇ ਵੀ ਆਪਣੇ ਵਿਚਾਰ ਹਾਜ਼ਰ ਸਾਹਿਤਕਾਰਾਂ ਨਾਲ ਸਾਂਝੇ ਕੀਤੇ ਅਤੇ ਪੁਸਤਕ 'ਸੁਲਘਦੇ ਅੱਖਰ' ਤੇ 'ਕੇਂਦਰੀ ਪੰਜਾਬੀ ਲੇਖਕ ਸਭਾ' ਵਲੋਂ ਚੰਡੀਗੜ੍ਹ ਵਿਖੇ ਗੋਸ਼ਟੀ ਕਰਨ ਦਾ ਐਲਾਨ ਕੀਤਾ।

ਪ੍ਰੋਗਰਾਮ ਦੇ ਅੰਤ ਵਿਚ ਕਵੀ ਦਰਬਾਰ ਦਾ ਆਯੋਜਨ ਕੀਤਾ ਗਿਆ। ਕਵੀ ਦਰਬਾਰ ਵਿਚ ਨਿਊਯਾਰਕ ਤੋਂ ਪੁੱਜੇ ਸ਼ਾਇਰ ਸਤਨਾਮ ਸਿੰਘ, ਦੀਪ ਸਿੰਘ ਬੇਪਾਰਾਏ, ਕ੍ਰਿਪਾਲ ਕੰਵਲ, ਤਰਲੋਚਨ ਗਿੱਲ, ਕੁਲਵਿੰਦਰ ਖਹਿਰਾ, ਮੇਜਰ ਮਾਂਗਟ, ਬਲਤੇਜ ਪੰਨੂ, ਇਕਬਾਲ ਰਾਮੂਵਾਲੀਆ, ਉਕਾਰਪ੍ਰੀਤ ਤੇ ਜਰਨੈਲ ਸਿੰਘ ਨੇ ਆਪਣੀਆਂ ਰਚਨਾਵਾਂ ਪੇਸ਼ ਕੀਤੀਆਂ। ਪ੍ਰੋਗਰਾਮ ਵਿਚ ਸ਼ਾਮਲ ਉੱਘੇ ਢਾਡੀ ਤੇ ਕਵੀਸ਼ਰ ਕਰਨੈਲ ਸਿੰਘ ਪਾਰਸ ਨੇ ਆਪਣੀ ਕਵਿਤਾ 'ਯੁੱਗ ਯੁੱਗ ਜੀਵੇ ਦੇਸ਼ ਕਨੇਡਾ... ਸੁਣਾ ਕੇ ਸਰੋਤਿਆਂ ਤੋਂ ਭਰਪੂਰ ਦਾਦ ਲਈ।

ਇਸ ਪ੍ਰੋਗਰਾਮ ਦੌਰਾਨ ਸਟੇਜ ਸਕੱਤਰ ਦੀ ਜ਼ਿੰਮੇਵਾਰੀ ਉਕਾਰਪ੍ਰੀਤ ਨੇ ਨਿਭਾਈ।

**–ਓਕਾਰਪ੍ਰੀਤ ਸਿੰਘ**

**9–11 ਜੁਲਾਈ, ਵਿਨੀਪੈਗ:** ਕਨੇਡਾ ਦੇ ਮੈਦਾਨੀ ਸੂਬੇ ਮੈਨੀਟੋਬਾ ਦੇ ਸ਼ਹਿਰ ਵਿਨੀਪੈਗ ਵਿਚ 9 ਜੁਲਾਈ ਤੋਂ 11 ਜੁਲਾਈ, 1993 ਤੱਕ ਸਾਹਿਤ ਵਿਚਾਰ ਮੰਚ ਵਿਨੀਪੈਗ ਨੇ 'ਉਤਰੀ ਅਮਰੀਕਨ ਪੰਜਾਬੀ ਸਾਹਿਤਕ ਕਾਨਫਰੰਸ' ਅਯੋਜਿਤ ਕੀਤੀ। ਇਸ ਕਾਨਫਰੰਸ ਵਿਚ ਵੈਨਕੂਵਰ (ਬੀ. ਸੀ.) ਤੋਂ ਗਿਆਨੀ ਕੇਸਰ ਸਿੰਘ ਅਤੇ ਗੁਰਚਰਨ ਰਾਮਪੁਰੀ ਤੋਂ ਬਿਨਾਂ ਹੋਰ ਬਹੁਤ ਸਾਰੇ ਸਾਹਿਤਕਾਰਾਂ ਨੇ ਭਾਗ ਲਿਆ। ਅਲਬਰਟਾ ਅਤੇ ਓਨਟੇਰੀਓ ਦੇ ਸੂਬਿਆਂ ਤੋਂ ਵੀ ਬਹੁਤ ਸਾਰੇ ਸਾਹਿਤਕਾਰ ਅਤੇ ਸਾਹਿਤ ਪ੍ਰੇਮੀ ਇਸ ਕਾਨਫਰੰਸ ਵਿਚ ਸ਼ਾਮਿਲ ਹੋਏ। ਇਨ੍ਹਾਂ ਤੋਂ ਇਲਾਵਾ ਇਕ ਮਹਿਮਾਨ ਕਵਿਤਰੀ ਬਰੇਡਫੋਰਡ (ਇੰਗਲੈਂਡ) ਤੋਂ ਵੀ ਕਾਨਫਰੰਸ ਵਿਚ ਹਾਜ਼ਰ ਸੀ। ਦੋ ਦਿਨ ਸਾਹਿਤਕ ਵਿਸ਼ਿਆਂ ਉਪਰ ਪਰਚੇ ਪੜ੍ਹੇ ਗਏ ਅਤੇ ਇਨ੍ਹਾਂ ਉਤੇ ਵਿਚਾਰ ਵਟਾਂਦਰਾ ਹੋਇਆ।

ਸਭ ਤੋਂ ਪਹਿਲਾ ਪਰਚਾ 'ਸਾਹਿਤ ਅਤੇ ਸਾਹਿਤਕਾਰ ਦੀ ਪ੍ਰਤੀਬੱਧਤਾ' ਦਰਸ਼ਨ ਗਿੱਲ (ਵੈਨਕੂਵਰ) ਨੇ ਲਿਖਿਆ ਅਤੇ ਬਲਦੇਵ ਦੂਹੜੇ (ਵੈਨਕੂਵਰ) ਨੇ ਪੇਸ਼ ਕੀਤਾ। ਇਸ ਸੈਸ਼ਨ ਦੀ ਪ੍ਰਧਾਨਗੀ ਡਾ: ਸਾਧੂ ਸਿੰਘ ਨੇ ਕੀਤੀ ਅਤੇ ਮਾਡਰੇਟਰ ਸੁਖਵੰਤ ਹੁੰਦਲ ਸਨ। ਇਸ ਪਰਚੇ ਉਪਰ ਬਹੁਤ ਸੰਜੀਦਾ ਗਲ ਬਾਤ ਦੋ ਘੰਟੇ ਤੋਂ ਵੱਧ ਤਕ ਚਲਦੀ ਰਹੀ ਜਿਸ ਵਿਚ ਆਏ ਸਾਹਿਤਕਾਰਾਂ ਅਤੇ ਸਰੋਤਿਆਂ ਨੇ ਭਾਗ ਲਿਆ। ਇਸ ਤੋਂ ਉਪਰੰਤ ਡਾ: ਸਾਧੂ ਸਿੰਘ ਹੁਰਾਂ ਵਿਸਥਾਰ ਵਿਚ ਇਸ ਵਿਸ਼ੇ ਬਾਰੇ ਆਪਣੇ ਵਿਚਾਰ ਪ੍ਰਗਟਾਏ।

ਦੂਜਾ ਪਰਚਾ 'ਸਾਹਿਤ ਵਿਚ ਇਨਾਮਾਂ ਦਾ ਰੋਲ' ਜੁਗਿੰਦਰ ਸ਼ਮਸ਼ੇਰ (ਵਿਨੀਪੈਗ) ਹੁਰਾਂ ਪੜ੍ਹਿਆ। ਜਿਸ ਵਿਚ ਉਹਨਾਂ ਇਨਾਮਾਂ ਦੀ ਯੋਗਤਾ ਅਤੇ ਦ੍ਰਿਸ਼ਟੀਕੋਣ ਵੱਲ ਇਸ਼ਾਰੇ ਕੀਤੇ। ਇਸ ਸੈਸ਼ਨ ਦੀ ਪ੍ਰਧਾਨਗੀ ਗੁਰਚਰਨ ਰਾਮਪੁਰੀ ਨੇ ਕੀਤੀ ਅਤੇ ਮਾਡਰੇਟਰ ਸਤਵੰਤ ਦੀਪਕ ਸੀ। ਇਸ ਪਰਚੇ ਉਤੇ ਕਾਫੀ ਸਰੋਤਿਆਂ ਨੇ ਇਨਾਮਾਂ ਦੀ ਯੋਗ ਅਤੇ ਅਯੋਗ ਵਰਤੋਂ ਬਾਰੇ ਆਪਣੇ ਵਿਚਾਰ ਪ੍ਰਗਟਾਏ।

ਤੀਜਾ ਪਰਚਾ ਸੁਖਵੰਤ ਹੁੰਦਲ (ਵੈਨਕੂਵਰ) ਵਲੋਂ 'ਪੰਜਾਬੀ ਸਾਹਿਤ ਵਿਚ ਪਾਠਕਾਂ ਦੀ ਘਾਟ' ਬਾਰੇ ਪੜ੍ਹਿਆ ਗਿਆ। ਇਕਬਾਲ ਰਾਮੂਵਾਲੀਆ ਇਸ ਸੈਸ਼ਨ ਦੇ ਪ੍ਰਧਾਨ ਸਨ ਅਤੇ ਬਲਰਾਜ ਚੀਮਾ ਇਸਦੇ ਮਾਡਰੇਟਰ ਸਨ। ਇਸ ਪਰਚੇ ਵਿਚ ਸੁਖਵੰਤ ਹੁੰਦਲ ਨੇ ਪੰਜਾਬੀ ਸਾਹਿਤ ਪ੍ਰਤੀ ਪਾਠਕਾਂ ਦੀ ਪਹੁੰਚ ਅਤੇ ਸੰਬੰਧਤ ਸਮੱਸਿਆਵਾਂ ਸਰੋਤਿਆਂ ਅੱਗੇ ਪੇਸ਼ ਕੀਤੀਆਂ ਜਿਸਨੂੰ ਗੰਭੀਰਤਾ ਨਾਲ ਲੈਂਦੇ ਹੋਏ ਸਰੋਤਿਆਂ ਨੇ ਵੀ ਆਪਣੇ ਵਲੋਂ ਕਾਫ਼ੀ ਸਮੱਸਿਆਵਾਂ ਦਾ ਜ਼ਿਕਰ ਕੀਤਾ ਅਤੇ ਉਹਨਾਂ ਦੇ ਹਲ ਸੁਝਾਏ।

ਚੌਥਾ ਪਰਚਾ 'ਸਾਹਿਤਕਾਰਾਂ ਦਾ ਸਿਆਸੀ ਪਾਰਟੀਆਂ ਦੇ ਪਿਛਲੱਗ ਹੋਣਾ' ਡਾਕਟਰ ਅਮਰ ਸਿੰਘ ਧਾਲੀਵਾਲ (ਵਿਨੀਪੈਗ) ਨੇ ਬਹੁਤ ਮਿਹਨਤ ਨਾਲ ਤਿਆਰ ਕਰਕੇ ਸਰੋਤਿਆਂ ਅੱਗੇ ਰੱਖਿਆ। ਇਸ ਸੈਸ਼ਨ ਦੇ ਪ੍ਰਧਾਨ ਸਨ ਸੁਰਿੰਦਰ ਧੰਜਲ ਅਤੇ ਮਾਡਰੇਟਰ ਸਨ ਅਜਮੇਰ ਰੋਡੇ। ਇਸ ਪਰਚੇ ਦੀ ਸਮੱਗਰੀ ਅਤੇ ਹਵਾਲੇ ਏਨੇ ਅਮੀਰ ਤੇ ਬਹੁਪੱਖੀ ਸਨ ਕਿ ਇਹਦਾ ਗਿਆਨ ਬਹੁਤ ਥਾਵਾਂ ਉੱਤੇ ਪਰਚੇ ਦੀ ਸੀਮਾ ਤੋਂ ਬਾਹਰ ਵੀ ਬਹੁਤ ਵੱਡਮੁੱਲੀ ਜਾਣਕਾਰੀ ਦਿੰਦਾ ਸੀ।

ਪੰਜਵਾਂ ਪਰਚਾ 'ਸਾਹਿਤ ਵਿਚ ਗਲਤ ਰੁਝਾਨਾਂ ਦੀ ਭਰਮਾਰ' ਮੇਜਰ ਸਿੰਘ ਮਾਂਗਟ (ਟਰਾਂਟੋ) ਨੇ ਲਿਖਿਆ ਪਰ ਉਹਨਾਂ ਦੇ ਕਾਨਫਰੰਸ ਵਿਚ ਨਾ ਪਹੁੰਚਣ ਕਰਕੇ ਪੜ੍ਹਿਆ ਨਹੀ ਗਿਆ।

ਸਮੁੱਚੇ ਤੌਰ ਉਪਰ ਕਾਨਫਰੰਸ ਦਾ ਵਾਤਾਵਰਣ ਬਹੁਤ ਗੰਭੀਰ ਅਤੇ ਸਾਹਿਤਕ

ਬਾਕੀ ਸਫ਼ਾ 43 'ਤੇ

# NATRAJ

**Restaurant, Catering Services**

**5656 (41st. & Fraser), Fraser Street**
**Vancouver, B.C.**



ਤਿਰਲੋਕ ਸਚਦੇਵ

Ph: 327-6141
Or 321-4646

ਗੁਰਦੁਆਰੇ ਦੇ ਕਿਸੇ ਵੀ ਸਮਾਗਮ ਲਈ ਖਾਸ ਡਿਸਕਾਉਂਟ ਦਿੱਤਾ ਜਾਵੇਗਾ।

* ਵਿਆਹ-ਸ਼ਾਦੀਆਂ ਦੀਆਂ ਪਾਰਟੀਆਂ, ਜਨਮ ਦਿਨ ਜਾਂ ਕਿਸੇ ਹੋਰ ਸਮਾਗਮ ਲਈ ਅਸੀ ਤੁਹਾਡੇ ਮਨਪਸੰਦ ਖਾਣਿਆਂ ਦਾ ਵਾਜ਼ਬ ਕੀਮਤ ਵਿਚ ਇੰਤਜ਼ਾਮ ਕਰ ਸਕਦੇ ਹਾਂ।
* ਅਸੀ 100 ਤੋਂ 1000 ਆਦਮੀਆਂ ਤੱਕ ਦੀ ਪਾਰਟੀ ਦਾ ਇੰਤਜ਼ਾਮ ਕਰਨ ਦੇ ਸਮੱਰਥ ਹਾਂ।

**ਵਾਜ਼ਬ ਕੀਮਤਾਂ ਤੇ ਫੂਡ ਦੀ ਪੂਰੀ-ਪੂਰੀ ਗਰੰਟੀ ਹੈ।**

ਤੁਸੀ ਸਾਡੇ ਰੈਸਟੋਰੈਂਟ ਵਿਚ ਆਕੇ ਗਰਮਾ-ਖਾਣਿਆਂ ਜਿਵੇਂ ਤੰਦੂਰੀ ਚਿਕਨ, ਤੰਦੂਰੀ ਪੱਛੀ, ਮੱਛੀ, ਮੱਛੀ ਦੇ ਪਕੌੜੇ, ਛੋਲੇ ਭਟੂਰੇ, ਸਮੋਸੇ ਆਦਿ ਇਥੇ ਬੈਠ ਕੇ ਖਾ ਸਕਦੇ ਹੋ ਜਾਂ ਘਰ ਲਿਜਾ ਸਕਦੇ ਹੋ।

---

# BAINS

## INTERNATIONAL TRAVEL

### Serving B.C. Since 1951

**ਘੱਟ ਤੋਂ ਘੱਟ ਕਿਰਾਏ**

● India ● Pakistan ● Africa ● U.K ● Europe ●Southeast Asia ●Fiji ●Bangladesh ●Srilanka

**Authorized Agents for:**

*Air Canada, British Airways, Canadian, Cathay Pacific, Thai Airway Intl, KLM and other major Airlines*

**6364 Fraser Street, Vancouver, B.C. V5W 3A4**

**Ph: 324-2277**

Out of town call Toll Free:
1-800-661-3488

Offices also in Victoria and North Van.

---

# BUYING OR SELLING

**Residential, Farms, Lots**

## Always Remember To Call Your Friendly Realtor

**Kuldip (Kal) Rangi**
**Ph.: Res. 278-8320**
**Bus. 322-3272**






**AMEX INTERNATIONAL REALTY CORP.**
200-6325 Fraser St. Vancouver B.C. V5W 3A3

---

# ਉਡੀਕ

ਅਵਤਾਰ ਰੋਡੇ ਦਾ ਪਲੇਠਾ ਨਾਵਲ
ਕਨੇਡਾ ਦੇ ਪੰਜਾਬੀ ਸਾਹਿਤ ਵਿਚ ਇਕ
ਨਿੱਘਰ ਵਾਧਾ

---

*Business Cards, Wedding Cards, Letterheads, Envelopes, Brochures, Menus, Business Forms, Flyers etc.*

Special Photocopies
1-10 copies 7 cents
11-30 copies 6 cents
31-75 copies 5 cents
76 & up 4.5 cents

B/W X 11

( price per original)

**FULL COLOR COPIES**

**BUSINESS CARDS (BLACK ON WHITE)**
**$19.95**
1000 Business Cards

**PH.: 321-0220**

**SUPER PRINTERS**
Stationary & Copy Centre Ltd.

**5934 Fraser St., VANCOUVER. V5W 2Z7**



ਕਾਨਫਰੰਸ ਦੌਰਾਨ ਲਾਈ ਗਈ ਪ੍ਰਦਰਸ਼ਨੀ ਦਾ ਆਨੰਦ ਮਾਣਦੇ ਹੋਏ ਕੁਝ ਪੰਜਾਬੀ ਸ੍ਰੋਤੇ।



ਕਨੇਡਾ ਦੇ ਵੱਖ ਵੱਖ ਸ਼ਹਿਰਾਂ ਤੋਂ ਕਾਨਫਰੰਸ ਵਿਚ ਹਿਸਾ ਲੈਣ ਆਏ ਹੋਏ ਪੰਜਾਬੀ ਲੇਖਕ।

ਸਫਾ 41 ਦੀ ਬਾਕੀ

ਚੁਗਿਰਦੇ ਵਾਲਾ ਸੀ। ਕਾਨਫਰੰਸ ਵਿਚ ਪੰਜਾਬੀ ਸਾਹਿਤ ਦੇ ਉੱਘੇ ਸਾਹਿਤਕਾਰਾਂ ਦੀਆਂ ਤਸਵੀਰਾਂ ਦੀ ਨੁਮਾਇਸ਼ ਲਾਈ ਗਈ। ਪੰਜਾਬੀ ਪੁਸਤਕਾਂ ਦੀ ਪ੍ਰਦਰਸ਼ਨੀ ਸੀ ਅਤੇ ਕਨੇਡੀਅਨ ਪੰਜਾਬੀ ਲਿਖਾਰੀਆਂ ਦੀਆਂ ਕਿਤਾਬਾਂ ਵਿਕਰੀ ਲਈ ਵੀ ਰੱਖੀਆਂ ਗਈਆਂ ਸਨ। ਕਾਨਫਰੰਸ ਸੇਂਟ ਬੋਨੀਫੇਸ ਹਸਪਤਾਲ ਦੇ ਰਿਸਰਚ ਸੈਂਟਰ ਦੇ ਆਉਡੀਟੋਰੀਅਮ ਵਿਚ ਕੀਤੀ ਗਈ। ਇਹ ਹਾਲ ਨਵੀਨ ਤਕਨਾਲੋਜੀ ਨਾਲ ਪੂਰੀ ਤਰ੍ਹਾਂ ਲੈਸ ਸੀ ਜਿਸ ਰਾਹੀ ਕਾਨਫਰੰਸ ਦੀ ਸਾਰੀ ਕਾਰਵਾਈ ਵੀਡੀਓ ਅਤੇ ਆਉਡੀਓ ਉਤੇ ਰਿਕਾਰਡ ਕੀਤੀ ਗਈ। ਕਾਨਫਰੰਸ ਦੇ ਹਰ ਸੈਸ਼ਨ ਵਿਚ ਸਰੋਤਿਆਂ ਦੀ ਗਿਣਤੀ 50 ਤੇ 60 ਦੇ ਲਗਭਗ ਰਹੀ।

10 ਜੁਲਈ 1993, ਸਨਿਚਰਵਾਰ ਦੀ ਸ਼ਾਮ ਨੂੰ ਪਲੈਨੇਟੇਰੀਅਮ ਦੇ ਆਡੀਟੋਰੀਅਮ ਵਿਚ ਕਵੀ ਦਰਬਾਰ ਅਯੋਜਿਤ ਕੀਤਾ ਗਿਆ ਜਿਸ ਵਿਚ ਸਰੋਤਿਆਂ ਦੀ ਗਿਣਤੀ 225 ਦੇ ਲਗਭਗ ਸੀ। ਕਵੀ ਦਰਬਾਰ ਦੇ ਆਰੰਭ ਵਿਚ ਗਿਆਨੀ ਕੇਸਰ ਸਿੰਘ ਨੇ ਆਪਣੇ ਵਿਚਾਰ ਪ੍ਰਗਟਾਏ ਅਤੇ ਉਨ੍ਹਾਂ ਦੀ ਕਿਤਾਬ 'ਊਧਮ ਸਿੰਘ' (ਅੰਗਰੇਜ਼ੀ ਵਿਚ) ਰਿਲੀਜ਼ ਕੀਤੀ ਗਈ। ਵਿਨੀਪੈਗ ਦੇ ਇਤਿਹਾਸ ਵਿਚ ਇਹ ਪਹਿਲੀ ਵਾਰ ਸੀ ਕਿ ਇਥੇ ਪੰਜਾਬੀ ਦੇ ਕਵੀ ਦਰਬਾਰ ਵਿਚ ਲਗਭਗ ਸਾਰੇ ਕਨੇਡਾ ਚੋਂ ਏਨੇ ਕਵੀਆਂ ਨੇ ਆਪਣੀਆਂ ਕਵਿਤਾਵਾਂ ਨਾਲ ਸਰੋਤਿਆਂ ਨੂੰ ਸਰਸ਼ਾਰ ਕੀਤਾ। ਕਵੀ ਦਰਬਾਰ ਵਿਚ ਗੁਰਚਰਨ ਰਾਮਪੁਰੀ, ਇਕਬਾਲ ਰਾਮੂਵਾਲੀਆ, ਕੁਲਵੰਤ ਨਦੀਮ, ਸੁਰਿੰਦਰ ਧੰਜਲ, ਜੁਗਿੰਦਰ ਸ਼ਮਸ਼ੇਰ, ਸਤਵੰਤ ਦੀਪਕ, ਗੁਰਚਰਨ ਟੱਲੇਵਾਲੀਆ, ਅਜਮੇਰ ਰੋਡੇ, ਸਾਧੂ, ਬਲਦੇਵ ਮੁੱਤਾ ਅਤੇ ਹਰਦਰਸ਼ਨ ਤੋਂ ਬਿਨਾਂ ਲੋਕਲ ਕਲਾਕਾਰ ਕੁਲਵੰਤ ਚਾਲਾ, ਸੁਦੇਸ਼

ਬਾਕੀ ਸਫਾ 44 'ਤੇ

WATAN
P.O. Box 67681 Stn.'O'
Vancouver, B.C. V5W 3V2

S. No. 17, Vol. 5
No. 1; Summer, 93
July/Aug./Sept. 1993



ਵਿਨੀਪੈਗ ਕਾਨਫਰੰਸ ਦੌਰਾਨ ਗਿਆਨੀ ਕੇਸਰ ਸਿੰਘ, ਗੁਰਚਰਨ ਰਾਮਪੁਰੀ ਤੇ ਡਾਕਟਰ ਸਾਧੂ ਸਿੰਘ

ਸਫਾ 43 ਦੀ ਬਾਕੀ

ਵਾਲਾ, ਸਟੀਵ ਉਲਮਾਸ ਅਤੇ ਨਿਸ਼ਾਨ ਸਿੰਘ ਵੜੈਚ ਤੇ ਰਾਜ ਜੰਮੂ ਹੁਰਾਂ ਭਾਗ ਲਿਆ।

ਇਸ ਕਾਨਫਰੰਸ ਵਿਚ ਹੇਠ ਲਿਖੇ ਮਤੇ ਪਾਸ ਕੀਤੇ ਗਏ:

1. ਉਤਰੀ ਅਮਰੀਕਨ ਪੰਜਾਬੀ ਸਾਹਿਤਕ ਕਾਨਫਰੰਸ ਦਾ 10, 11 ਜੁਲਾਈ 1993 ਦਾ ਇਹ ਸਮਾਗਮ ਮਹਿਸੂਸ ਕਰਦਾ ਹੈ ਕਿ ਵੱਖ ਵੱਖ ਦੇਸ਼ਾਂ ਵਿਚ ਕਈ ਸਰਕਾਰਾਂ ਅਤੇ ਕਈ ਮੂਲਵਾਦੀ ਸ਼ਕਤੀਆਂ ਵਲੋਂ ਲਿਖਾਰੀਆਂ ਦੇ ਲਿਖਣ ਦੀ ਆਜ਼ਾਦੀ ਤੇ ਪਾਬੰਦੀਆਂ ਲਾਈਆਂ ਜਾ ਰਹੀਆਂ ਹਨ। ਲਿਖਾਰੀਆਂ ਨੂੰ ਕਈ ਕਿਸਮ ਦੀਆਂ ਧਮਕੀਆਂ ਦੇ ਕੇ ਸੁਤੰਤਰ ਸੋਚ ਦੇ ਪ੍ਰਗਟਾਅ ਤੋਂ ਰੋਕਿਆ ਜਾ ਰਿਹਾ ਹੈ। ਇਹ ਸਮਾਗਮ ਲਿਖਾਰੀ ਦੀ ਲਿਖਣ ਦੀ ਆਜ਼ਾਦੀ ਨੂੰ ਬਰਕਰਾਰ ਰੱਖਣ ਤੇ ਜ਼ੋਰ ਦਿੰਦਾ ਹੈ ਜਿਹੜਾ ਕਿ ਉਸਦਾ ਬੁਨਿਆਦੀ ਅਧਿਕਾਰ ਹੈ।

2. ਉਤਰੀ ਅਮਰੀਕਨ ਪੰਜਾਬੀ ਸਾਹਿਤਕ ਕਾਨਫਰੰਸ ਵਿਨੀਪੈਗ ਦਾ ਇਹ ਸਮਾਗਮ ਸਮਝਦਾ ਹੈ ਕਿ ਕਈ ਐਲਾਨਾਂ ਦੇ ਬਾਵਜੂਦ ਪੰਜਾਬੀ ਜ਼ਬਾਨ ਪੰਜਾਬ ਵਿਚ ਪੂਰੀ ਤਰ੍ਹਾਂ ਲਾਗੂ ਨਹੀ ਕੀਤੀ ਗਈ। ਇਹ ਸਮਾਗਮ ਪੰਜਾਬ ਸਰਕਾਰ ਤੋਂ ਮੰਗ ਕਰਦਾ ਹੈ ਕਿ ਪੰਜਾਬੀ ਬੋਲੀ ਨੂੰ ਸਰਕਾਰੀ ਅਤੇ ਗੈਰ ਸਰਕਾਰੀ ਪੱਧਰ ਉਤੇ ਪੂਰੀ ਤਰ੍ਹਾਂ ਲਾਗੂ ਕੀਤਾ ਜਾਵੇ।

3. ਉਤਰੀ ਅਮਰੀਕਨ ਪੰਜਾਬੀ ਸਾਹਿਤਕ ਕਾਨਫਰੰਸ ਵਿਨੀਪੈਗ ਦਾ ਇਹ ਸਮਾਗਮ ਮਹਿਸੂਸ ਕਰਦਾ ਹੈ ਕਿ ਹਰਿਆਣਾ, ਰਾਜਿਸਥਾਨ, ਹਿਮਾਚਲ ਪ੍ਰਦੇਸ਼, ਦਿੱਲੀ ਅਤੇ ਜੰਮੂ-ਕਸ਼ਮੀਰ ਵਿਚ ਪੰਜਾਬੀ ਜ਼ਬਾਨ ਨੂੰ ਮੁਨਾਸਿਬ ਥਾਂ ਪ੍ਰਾਪਤ ਨਹੀਂ। ਇਹ ਸਮਾਗਮ ਇਨ੍ਹਾਂ ਪ੍ਰਾਂਤਾਂ ਦੀਆਂ ਸਰਕਾਰਾਂ ਅਤੇ ਭਾਰਤ ਸਰਕਾਰ ਤੋਂ ਮੰਗ ਕਰਦਾ ਹੈ ਕਿ ਪੰਜਾਬੀ ਬੋਲਦੀ ਵੱਸੋਂ ਦੇ ਅਧਿਕਾਰਾਂ ਦਾ ਸਤਿਕਾਰ ਕਰਦੇ ਹੋਏ ਇਹਨਾਂ ਥਾਂਵਾਂ ਤੇ ਪੰਜਾਬੀ ਜ਼ਬਾਨ ਨੂੰ ਦੂਜੀ ਜ਼ਬਾਨ ਦਾ ਦਰਜਾ ਦਿੱਤਾ ਜਾਵੇ।

4. ਉਤਰੀ ਅਮਰੀਕਨ ਪੰਜਾਬੀ ਸਾਹਿਤਕ ਕਾਨਫਰੰਸ ਵਿਨੀਪੈਗ ਦਾ ਇਹ ਸਮਾਗਮ ਪੰਜਾਬੀ ਦੇ ਪ੍ਰਸਿੱਧ ਸਾਹਿਤਕਾਰਾਂ ਸੁਜਾਨ ਸਿੰਘ, ਤਾਰਾ ਸਿੰਘ ਅਤੇ ਤਰਸੇਮ ਨੀਲਗਿਰੀ ਦੇ ਸਦੀਵੀ ਵਿਛੋੜਿਆਂ ਤੇ ਸ਼ੋਕ ਦਾ ਪ੍ਰਗਟਾਵਾ ਕਰਦਾ ਹੈ ਅਤੇ ਪੰਜਾਬੀ ਸਾਹਿਤ ਲਈ ਉਨ੍ਹਾਂ ਵਲੋਂ ਕੀਤੀ ਘਾਲਣਾ ਦਾ ਸਨਮਾਨ ਕਰਦਾ ਹੈ।

ਇਸ ਕਾਨਫਰੰਸ ਦਾ ਮੁੱਖ ਉਦੇਸ਼ ਸਿਰਫ ਸਾਹਿਤਕ ਸਰਗਰਮੀਆਂ ਵਿਚ ਵਾਧਾ ਕਰਨਾ ਹੀ ਨਹੀ ਸਗੋਂ ਸਹਿਤਕਾਰਾਂ ਅਤੇ ਪਾਠਕਾਂ ਨੂੰ ਇਕ ਸੰਜੀਦਾ ਸਾਹਿਤਕ ਤੇ ਸਭਿਆਚਾਰਕ ਸਹਿਚਾਰ ਵਿਚ ਜੋੜਨ ਦਾ ਉਪਰਾਲਾ ਵੀ ਸੀ ਜਿਸ ਵਿਚ ਕਾਨਫਰੰਸ ਦੀ ਬਹੁਤ ਵੱਡੀ ਪ੍ਰਾਪਤੀ ਰਹੀ। ਵਿਰੋਧੀ ਵਿਚਾਰਾਂ ਦੇ ਹੁੰਦਿਆਂ ਹੋਇਆਂ ਵੀ ਸਾਹਿਤਕ ਲਗਨ ਵਿਚ ਸਾਰੇ ਹਾਜ਼ਰੀਨ ਇਕ ਸੁਰ ਰਹੇ। ਇਸ ਮਾਹੌਲ ਨੇ ਭਵਿੱਖ ਵਿਚ ਕਰਵਾਈਆਂ ਜਾਣ ਵਾਲੀਆਂ ਉੱਚ-ਪੱਧਰੀ ਕਾਨਫਰੰਸਾਂ ਲਈ ਰਾਹ ਮੋਕਲਾ ਕੀਤਾ ਹੈ।

–ਅਮਰਜੀਤ

Watan (The Country) is a literary and cultural quarterly of Punjabi - the mother tongue of East Punjab (India) and West Punjab (Pakistan) - published by Watan Publications. Watan covers wide range of issues through creative and academic writings. These include art, literature, culture, theatre, social and political issues mainly of concern to the Indo-Canadian Commnuity. The contributors include well-known Punjabi writers throughout the world.

ਵਤਨ

ਤਿੰਨ ਡਾਲਰ